ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289

# ਵਰਿਆਮ

ਨਵੰਬਰ ੧੯੯੭ ਜਿਲਦ—੨੩ ਅੰਕ—੧

ਤਤਕਰਾ

ਸਤਿਗੁਰੂ ਜਗਜੀਤ ਸਿੰਘ ਜੀ —ਜਗਦੀਸ਼ ਸਿੰਘ ੬
ਸ਼ਰਧਾ ਗੀਤ —ਮਾ. ਅਮਰੀਕ ਸਿੰਘ ੯
'ਪੰਜਾਬੀ' ਹੀ ਰਾਣੀ ਰਹੇ —ਸੰਤੋਖ ਸਿੰਘ ਧੀਰ ੧੧
ਅਮਰੀਕਾ ਫ਼ਤਹਿ ਕੀਤੀ —ਵਰਿਆਮ ਸਿੰਘ ਸੰਧੂ ੧੬
ਆਉਣ ਵਾਲਾ ਕਲ੍ਹ —ਜਧਵੰਤ ਸਿੰਘ ਵਿਰਦੀ ੨੧
ਮੇਰੀ ਸ਼ਾਂਤੀ ਨਿਕੇਤਨ ਯਾਤਰਾ —ਅਮਰ ਭਾਰਤੀ ੨੫
ਗੁਰੂ ਨਾਨਕ ਦੇਵ ਜੀ ਅਤੇ ਵਿਸ਼ਵ ਦ੍ਰਿਸ਼ਟੀ —ਡਾ. ਜਸਪਾਲ ਸਿੰਘ ੨੮

ਮੁਖ ਪੰਨਾ—ਸਤਿਗੁਰੂ ਜਗਜੀਤ ਸਿੰਘ ਜੀ
ਡੀਜ਼ਾਇਨ : ਸੁਖਵੰਤ ਚਿੱਤਰਕਾਰ
ਤਸਵੀਰਾਂ : ਨਿਸ਼ਾਨ ਸਿੰਘ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪਏ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

## ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸੱਜਣਾਂ ਨੂੰ ਵਰਿਆਮ ਦੇ ਗਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧
ਫੋਨ—ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road,
Opp. Central Town,
Jalandhar-144001
Ph. 222543 (O)
56289 (R)

# ਸਤਿਗੁਰੂ ਜਗਜੀਤ ਸਿੰਘ ਜੀ

ਨਾਮਧਾਰੀ ਜਗਤ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ੭੭ਵਾਂ ਜਨਮ ਦਿਵਸ ੨੯ ਕੱਤਕ (੧੧ ਨਵੰਬਰ) ਨੂੰ ਨਾਮਧਾਰੀ ਸੰਗਤਾਂ ਥਾਂ ਪਰ ਥਾਂ ਮਨਾ ਰਹੀਆਂ ਹਨ। ਦੀਵਾਨ ਸਜਣਗੇ, ਭਾਸ਼ਣ ਹੋਣਗੇ ਅਤੇ ਲੰਗਰ ਲਗਣਗੇ। ਉਹਨਾਂ ਦੇ ਗੁਣਾਂ ਦਾ ਬਖਾਣ ਕੀਤਾ ਜਾਵੇਗਾ, ਪਰ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਕੋਈ ਗੱਲ ਅੰਤਮ ਰੂਪ ਵਿਚ ਨਹੀਂ ਆਖੀ ਜਾ ਸਕਦੀ। ਉਹਨਾਂ ਦਾ ਮੁਲਾਂਕਣ ਹਮੇਸ਼ਾ ਹੀ ਅਧੂਰਾ ਰਹੇਗਾ। ਅਸੀਂ ਪਹਿਲਾਂ ਉਹਨਾਂ ਨੂੰ ਦੂਰੋਂ ਦੂਰੋਂ ਵੇਖਿਆ ਅਤੇ ਪਿਛਲੇ ੩੨ ਸਾਲਾਂ ਵਿਚ ਜ਼ਰਾ ਨੇੜੇ ਰਹਿ ਕੇ ਵੇਖਣ ਦਾ ਅਵਸਰ ਮਿਲਿਆ ਹੈ। ਉਮਰ ਦੇ ਨਾਲ ਜੇ ਆਪਣੀ ਸੂਝ ਵੀ ਵਧੀ ਹੋਵੇ ਤਾਂ ਉਹਨਾਂ ਨੂੰ ਹਰ ਉਮਰ ਦੇ ਹਾਣ ਦਾ ਮਹਿਸੂਸ ਕੀਤਾ ਅਤੇ ਅਜ ਲਗਦਾ ਹੈ ਉਹ ਸਮੇਂ ਦੀਆਂ ਸੀਮਾ ਵਿਚ ਨਹੀਂ ਆਉਣ ਵਾਲੇ। ਹਰ ਇਕ ਵਿਅਕਤੀ ਉਹਨਾਂ ਦੀ ਸ਼ਖਸੀਅਤ ਦਾ ਅੰਦਾਜ਼ਾ ਆਪਣੀ ਹੈਸੀਅਤ ਦੇ ਸ਼ੀਸ਼ੇ ਦੁਆਰਾ ਹੀ ਵੇਖਦਾ ਹੈ। ਜਦੋਂ ੧੯੬੫ ਵਿਚ ਅਸੀਂ ਉਹਨਾਂ ਦੇ ਨਿਕਟ ਸੰਪਰਕ ਵਿਚ ਆਏ ਤਾਂ ਉਹ ਬਹੁਤ ਵਡੀ, ਉਚੀ ਤੇ ਸੁਚੀ ਪਦਵੀ ਤੇ ਹੁੰਦੇ ਹੋਏ ਵੀ ਆਪ ਜਵਾਨਾਂ ਬੱਚਿਆਂ 'ਚ ਰਲਮਿਲ ਜਾਂਦੇ। ਅਸੀਂ ਜਿਹੜੀਆਂ ਗੁਸਤਾਖੀਆਂ ਕਰਦੇ ਉਹ ਜ਼ਰਾ ਵੀ ਖਿਆਲ ਨਾ ਕਰਦੇ ਜਿਵੇਂ ਪਿਤਾ ਆਪਣੇ ਬੱਚਿਆਂ ਦੀਆਂ ਵਧੀਕੀਆਂ ਬਰਦਾਸ਼ਤ ਕਰਦਾ ਹੈ। ਅੰਮ੍ਰਿਤ ਵੇਲੇ ਉਹ ਜਦੋਂ ਦੀਵਾਨ ਵਿਚ ਬੈਠੇ ਬੁੱਕਲ ਮਾਰਕੇ ਦੀਰਘ ਬੰਦਗੀ ਦੀ ਮੁਦਰਾ ਵਿਚ ਹੁੰਦੇ ਤਾਂ ਛੋਟੇ ਛੋਟੇ ਬੱਚੇ ਮੱਥਾ ਟੇਕ ਕੇ ਉਹਨਾਂ ਦੇ ਅਗੇ ਖੜ੍ਹੇ ਰਹਿੰਦੇ ਤਾਂ ਸਤਿਗੁਰੂ ਜੀ ਉਸ ਵੇਲੇ ਆਸਣ ਥੱਲਿਓਂ ਮਿਸ਼ਰੀ ਟਾਫੀਆਂ ਜਾਂ ਹੋਰ ਉਹਨਾਂ ਨੂੰ ਦਿੰਦੇ। ਬੱਚਿਆਂ 'ਚ ਬੱਚੇ, ਜੁਆਨਾਂ 'ਚ ਜੁਆਨ ਖਿਲਾੜੀਆਂ 'ਚ ਖਿਲਾੜੀ, ਕਲਾਕਾਰਾਂ 'ਚ ਕਲਾਕਾਰ, ਲੇਖਕਾਂ ਵਿਚ ਚਿੰਤਕ ਦਾਨਸ਼ਵਰ ਅਤੇ ਦਾਰਸ਼ਨਿਕ, ਸੰਤਾਂ ਮਹਾਂਪੁਰਖਾਂ ਵਿਚ ਧੁਰ ਪਹੁੰਚੇ ਹੋਏ ਗੁਰੂ, ਸਤਿਗੁਰੂ ਅਧਿ-ਆਤਮ ਮੰਡਲ ਦੇ ਭੇਦ ਖੋਲ੍ਹਣ ਵਾਲੇ। ਵਖਾਵੇ ਨਾਂ ਦੀ ਚੀਜ਼ ਉਹਨਾਂ ਦੇ ਲਾਗੇ ਵੀ ਨਹੀਂ ਲੰਘੀ। ਉਹ ਜੋ ਗੱਲ ਕਰਦੇ ਹਨ ਵਖਾਵੇ ਵਾਸਤੇ ਨਹੀਂ ਧੁਰ ਅੰਦਰੋਂ। ਉਹਨਾਂ ਦੀ ਦਿਆਲਤਾ ਅਤੇ ਖਿਮਾ ਸ਼ੀਲਤਾ ਦਾ ਪਾਰਾਵਾਰ ਨਹੀਂ। ਵਡੇ ਵਡੇ ਪਾਪੀਆਂ ਅਤੇ ਗੁਨਾਹੀਆਂ ਨੂੰ ਬਖਸ਼ ਦੇਣਾ। ਵਡੇ ਵਡੇ ਨਿੰਦਕਾਂ ਨੇ ਨਿੰਦਿਆ ਨਹੀਂ ਤਿਆਗੀ ਸਤਿਗੁਰੂ ਜੀ ਨੇ ਬਖਸ਼ਿਸ਼ ਨਹੀਂ ਛੱਡੀ। ਉਹਨਾਂ ਦਾ ਸਿਫਤੀ ਗੁਣ ਹੈ। ਉਹਨਾਂ ਦੇ ਆਪਣੇ ਬਾਰੇ ਜਾਂ ਉਹਨਾਂ ਦੀ ਜ਼ਾਤ ਬਾਰੇ ਕੋਈ ਕਿੰਨਾ ਕਹੇ, ਬੇਹੂਦਾ ਊਲ-ਜਲੂਲ ਜਾਂ ਊਜਾਂ ਭਰਿਆ ਕਹੇ ਉਹ ਬਖਸ਼ਦੇ ਹੀ ਹਨ। ਸਰੀਰ ਦੀ ਉਤਮਤਾ ਅਤੇ ਆਤਮਾ ਦੀ ਬੁਲੰਦੀ ਦੇ ਸੁਮੇਲ ਦੇ ਦਰਸ਼ਨ ਕਰਨੇ ਹੋਣ ਤਾਂ ਉਹ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ ਕਰੇ।

ਆਪ ਜੀ ਦੀ ਕਠਨ ਨਿਤ ਕ੍ਰਿਆ ਨੂੰ ਵੇਖ ਕੇ ਇਹ ਸਮਝ ਨਹੀਂ ਪੈਂਦੀ ਕਿ ਆਪ ਦਾ ਸਰੀਰ ਬਹੁਤ ਤਾਕਤਵਰ ਹੋਣ ਕਰਕੇ ਅਧਿਆਤਮ ਅਭਿਆਸ ਉੱਚਾ ਹੈ ਕਿ ਅਧਿਆਤਮਕ ਉੱਚਤਾ ਕਰਕੇ ਪਤਲਾ ਸਰੀਰ ਵੀ ਸ਼ਕਤੀਸ਼ਾਲੀ ਹੈ।

ਸਾਡੇ ਇਕ ਲੇਖਕ ਮਿੱਤਰ ਨੇ ਫੈਸਲਾ ਕੀਤਾ ਕਿ ਉਹ ਸਤਿਗੁਰੂ ਜੀ ਦੇ ਇੰਗਲੈਂਡ ਦੌਰੇ ਸਮੇਂ ਨਾਲ ਰਹਿਕੇ ਪੂਰੀ ਰਿਪੋਰਟ ਤਿਆਰ ਕਰੇਗਾ। ਸਤਿਗੁਰੂ ਜੀ ਨੇ ਦੋ ਕੁ ਵਜੇ ਉਠਣਾ ਅਤੇ ਰਾਤ ਪਤਾ ਨਹੀਂ ਕਦੋਂ ਬਿਰਾਜਣਾ, ਸਾਰਾ ਦਨ, ਆਸਾ ਦੀ ਵਾਰ ਦਾ ਕੀਰਤਨ, ਦੁਪਹਿਰ ਦਾ ਨਿਤਨੇਮ ਕੀਰਤਨ, ਘਰਾਂ ਵਿਚ ਚਰਨ ਪਾਉਣੇ, ਅਨੇਕਾਂ ਮਿਲਣੀਆਂ, ਸੈਰ, ਖੇਡਾਂ ਅਤੇ ਹਜ਼ਾਰਾਂ ਮੀਲਾਂ ਦਾ ਰੋਜ਼ਾਨਾ ਸਫਰ...... ਦੋ ਦਿਨ ਵਿਚ ਹੀ ਲੇਖਕ ਮਿੱਤਰ ਦੀ ਬਸ ਹੋ ਗਈ।

ਗੁਸਤਾਖ਼ੀਆਂ ਭੁਲਾਕੇ ਕਿਵੇਂ ਗੱਲ ਦੇ ਤੱਤ ਨੂੰ ਲੈਂਦੇ ਹਨ, ਇਸ ਦੀ ਇਕ ਅੱਧੀ ਮਿਸਾਲ ਪੇਸ਼ ਕਰਨੀ ਬਣਦੀ ਹੈ। ਅਸੀਂ ਲੋਕ ਜੋ ਜ਼ਰਾ ਨਿਕਟਵਰਤੀ ਬਣ ਜਾਂਦੇ ਹਾਂ ਤਾਂ ਇਸ ਨਿਕਟ ਤੋਂ ਭਲਾਈ ਲੈਣ ਦੀ ਬਜਾਏ ਇਸ ਨੇੜਤਾ ਨੂੰ ਆਪ ਦੁਨਿਆਵੀ ਲੋਕਾਂ ਵਾਂਗ ਸੁਆਰਥ ਨਿੰਦਾ ਚੁਗਲੀ ਜਾਂ ਗੱਲ ਚੁਕਣ ਲਈ ਵਰਤਦੇ ਹਾਂ।

ਇੰਗਲੈਂਡ ਦੇ ੧੯੮੪ ਦੇ ਦੌਰੇ ਸਮੇਂ ਅਸੀਂ ਸਤਿਗੁਰੂ ਜੀ ਦੇ ਨਾਲ ਨਾਲ ਸਾਂ, ਪਰ ਸਤਿਗੁਰੂ ਜੀ ਹਮੇਸ਼ਾ ਨਾਮ ਸਿਮਰਨ ਹੀ ਕਰਦੇ ਰਹਿਣ ਜਾਂ ਬਾਣੀ ਪੜ੍ਹਦੇ ਰਹਿਣ। ਉਹਨਾਂ ਨਾਲ ਗਏ ਸੇਵਕਾਂ ਨੂੰ ਵੀ ਬਿਠਾ ਕੇ ਕਿਹਾ ਕਿ 'ਮੇਰੇ ਨਾਲ ਜੋ ਭਾਰਤ ਤੋਂ ਆਏ ਹਨ ਉਹ ਰੋਜ਼ ਢਾਈ ਮਾਲਾ ਭਜਨ ਦੀਆਂ ਕਰਿਆ ਕਰਨ।' ਹਮਾਤੜਾਂ ਦਾ ਤਾਂ ਸਾਰਾ ਦਿਨ ਲੰਘ ਸਕਦਾ ਹੈ ਇਸੇ ਕਾਰਜ ਵਿਚ। ਜਿਥੇ ਅਗੇ ਗੱਲਬਾਤ ਦਾ ਅਨੰਦ ਮਾਣਦੇ ਸਾਂ, ਹੁਣ ਸਤਿਗੁਰੂ ਜੀ ਨਾਲ ਚੁੱਪਚਾਪ

ਜਾਣਾ ਪੈਂਦਾ। ਇਕ ਦਿਨ ਸ. ਪ੍ਰੀਤਮ ਸਿੰਘ ਕਵੀ ਜੀ ਦੇ ਮੂੰਹੋਂ ਇਹ ਬਚਨ ਨਿਕਲੇ—"ਸੱਚੇ ਪਾਤਸ਼ਾਹ, ਤੁਸੀਂ ਗੱਲ ਹੀ ਨਹੀਂ ਕਰਦੇ, ਹਰ ਵੇਲੇ ਭਜਨ ਹੀ ਕਰਦੇ ਰਹਿੰਦੇ ਹੋ"। ਫੇਰ ਦੂਜੇ ਪਲ ਹੀ ਕਵੀ ਜੀ ਨੇ ਆਪ ਹੀ ਨਿਰਣਾ ਕਰ ਦਿਤਾ—"ਉਂਞ ਚੰਗੀ ਗੱਲ ਹੈ ਬੰਦਾ ਨਿੰਦਾ ਚੁਗਲੀ ਤੋਂ ਬਚਿਆ ਰਹਿੰਦਾ ਹੈ"।

ਹੁਣ ਨਿੰਦਾ ਚੁਗਲੀ ਵਾਲੀ ਗੱਲ ਸਤਿਗੁਰਾਂ ਨਾਲ ਜੋੜ ਕੇ ਕਰਨੀ ਭਾਰੀ ਗੁਸਤਾਖ਼ੀ ਹੈ। ਅਤੇ ਕਵੀ ਜੀ ਵਰਗਾ ਸੂਖਮ ਭਾਵੀਇਨਸਾਨ ਤਾਂ ਝਟ ਸਮਝ ਵੀ ਗਿਆ ਕਿ ਜ਼ਬਾਨ ਆਪਣਾ ਕੰਮ ਕਰ ਗਈ ਹੈ। ਪਰ ਇਕ ਬੰਦਾ ਗੁਸਤਾਖੀ ਕਰ ਗਿਆ ਹੋਵੇ ਤੇ ਦੂਜੇ ਇਸ ਗੱਲ ਨੂੰ ਚੁੱਕਣ ਨਾ ਇਹ ਕਿਵੇਂ ਹੋ ਸਕਦਾ ਹੈ। ਇਕ ਵਾਰ ਗੱਲਾਂ ਕਰਨ ਦਾ ਮੌਕਾ ਮਿਲਿਆ ਤਾਂ ਅਸਾਂ ਕਿਵੇਂ ਨਾ ਕਿਵੇਂ ਇਹ ਗੱਲ ਕਵੀ ਜੀ ਦੇ ਪ੍ਰਸੰਗ ਵਿਚ ਦੁਹਰਾ ਦਿਤੀ। ਸਤਿਗੁਰੂ ਜੀ ਨੇ ਕਵੀ ਜੀ ਬਾਰੇ ਇਕ ਵੀ ਸ਼ਬਦ ਇਸ਼ਾਰੇ ਨਾਲ ਵੀ ਗਿਲੇ ਵਾਲਾ ਨਹੀਂ ਵਰਤਿਆ, ਸਗੋਂ ਬੜੇ ਪ੍ਰੇਮ ਨਾਲ ਕਹਿਣ ਲੱਗੇ, "ਕਵੀ ਜੀ ਠੀਕ ਆਖਦੇ ਹਨ, ਬੰਦਾ ਨਾਮ ਸਿਮਰਨ ਨਾਲ ਨਿੰਦਿਆ ਚੁਗਲੀ ਤੋਂ ਬਚਿਆ ਰਹਿੰਦਾ ਹੈ।"

ਸਤਿਗੁਰੂ ਜੀ ਜਦੋਂ ਵੀ ਕਿਸੇ ਬਾਰੇ ਗੱਲ ਕਰਨ ਤਾਂ ਉਸ ਦੇ ਸੌ ਅਉਗੁਣਾਂ ਦਾ ਜ਼ਿਕਰ ਨਹੀਂ ਕਰਦੇ ਇਕ ਗੁਣ ਦੀ ਚਰਚਾ ਕਰਦੇ ਹਨ।

ਇਸ ਪ੍ਰਸੰਗ ਵਿਚ ਆਪ ਆਪਣੇ ਪਿਤਾ ਗੁਰਦੇਵ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਥਨ ਦਾ ਉਦਾਹਰਣ ਵੀ ਦਿੰਦੇ ਹੁੰਦੇ ਹਨ—

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਇਕ ਨਿਕਟੀ ਸੇਵਕ ਨੂੰ ਕੋਈ ਕੰਮ ਕਿਹਾ, ਜੋ ਉਸ ਨਾ ਕੀਤਾ। ਇਕ ਕਾਰ ਦੇ ਸਫਰ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ (ਜੋ ਉਸ ਸਮੇਂ ਸਾਹਿਬਜ਼ਾਦਾ ਰੂਪ ਵਿਚ ਬਾਬਾ ਜੀ ਅਖਵਾਉਂਦੇ ਸਨ) ਉਸ ਸੱਜਨ ਨੂੰ ਕਹਿਣ ਲਗੇ ਕਿ ਤੁਸਾਂ ਫਲਾਣਾ ਕੰਮ ਨਹੀਂ ਕੀਤਾ। ਉਸ ਸੱਜਨ ਦੇ ਕਾਰ 'ਚੋਂ ਉਤਰਨ ਬਾਦ ਸਤਿਗੁਰੂ ਪ੍ਰਤਾਪ ਸਿੰਘ ਨੇ ਆਪਣੇ ਸਪੁਤਰ (ਸਤਿਗੁਰੂ ਜਗਜੀਤ ਸਿੰਘ) ਨੂੰ ਕਿਹਾ, "ਕਾਕਾ ਮੈਂ ਸਾਰੀ ਉਮਰ ਇਹਦੇ ਨਾਲ ਕੱਢੀ ਹੈ, ਤੂੰ ਹੁਣੇ ਹੀ ਕਾਹਲਾ ਪੈ ਗਿਆ ਹੈਂ।"

ਸੱਪ ਦੁੱਧ ਪੀਂਦਾ ਹੈ ਅਤੇ ਉਸ ਦਾ ਜ਼ਹਿਰ ਬਣਾ ਕੇ ਦਿੰਦਾ ਹੈ...ਉਹ ਅੰਮ੍ਰਿਤ ਦਾ ਜ਼ਹਿਰ ਬਣਾਉਂਦਾ ਹੈ। ਗਊ-ਬੱਕਰੀ ਆਦਿ ਘਾਹ ਫੂਸ ਅੱਕ ਧਤੂਰਾ (ਜ਼ਹਿਰ) ਖਾਂਦੇ ਹਨ ਅਤੇ ਦੁੱਧ ਦੇ ਰੂਪ ਵਿਚ ਕਲਿਆਣਕਾਰੀ ਅੰਮ੍ਰਿਤ ਦਿੰਦੇ ਹਨ। ਸ਼ਿਵ ਜੀ ਨੇ ਲੋਕਾਂ ਦੇ ਕਲਿਆਣ ਵਾਸਤੇ ਸਮੁੰਦਰ-ਮੰਥਨ 'ਚੋਂ ਨਿਕਲਿਆ ਜ਼ਹਿਰ ਪੀ ਲਿਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਔਗੁਣਾਂ ਦਾ ਜ਼ਹਿਰ ਪੀ ਕੇ ਹਮੇਸ਼ਾ ਗੁਣਾਂ ਦਾ ਅੰਮ੍ਰਿਤ ਦਿੰਦੇ ਹਨ।

ਹੈਰਾਨ ਹੋ ਜਾਈਦਾ ਹੈ ਕਿ ਸਰਬ-ਉਚ ਅਧਿਕਾਰ ਅਤੇ ਸ਼ਕਤੀ ਦੇ ਬਾਵਜੂਦ ਆਪ ਵੱਡੀ ਤੋਂ ਵੱਡੀ ਵਧੀਕੀ ਸਹੀ ਹੀ ਜਾਂਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਕੇਵਲ ਆਪਣੇ ਪ੍ਰੀਵਾਰ ਆਪਣੀ ਸੰਗਤ ਜਾਂ ਸਿੱਖ ਸਮਾਜ ਦਾ ਹੀ ਕਲਿਆਣ ਨਹੀਂ ਕਰਦੇ ਸਗੋਂ ਸਮੁਚੇ ਵਿਸ਼ਵ ਭਾਈਚਾਰੇ ਵਾਸਤੇ ਆਪ ਕਲਿਆਣਕਾਰੀ ਹਨ। ਇਹਦੇ ਵਿਚ ਮਨੁਖ ਵੀ ਆਉਂਦੇ ਹਨ ਅਤੇ ਹੋਰ ਪ੍ਰਾਣੀ ਮਾਤਰ ਵੀ।

ਪਿਛਲੇ ਮਹੀਨੇ ਸ੍ਰੀ ਭੈਣੀ ਸਾਹਿਬ ਅੱਸੂ ਦੇ ਮਹੀਨੇ ਵਿਚ ਭਾਰੀ ਜਪ ਪਰਯੋਗ ਹੋਇਆ। ਜਾਪਦਾ ਸੀ ਇਹ ਭੈਣੀ ਸਾਹਿਬ ਹੋਰ ਹੈ। ਅੱਗੇ ਤੋਂ ਬਹੁਤ ਸੁਥਰਾ, ਹਰਿਆ-ਭਰਿਆ ਅਤੇ ਨਵੀਨ ਉਸਾਰੀਆਂ ਵਾਲਾ। ਨਾਮ ਸਿਮਰਨ ਦੀਆਂ ਵਰਨੀਆਂ ਅਤੇ ਪਾਠਾਂ ਦੀ ਗੁਣਗੁਣਾਹਟ ਵਾਲਾ। ਕਿਤੇ ਸਪੋਰਟਸ ਅਕੈਡਮੀ ਦੇ ਉਦਘਾਟਨ ਤੇ ਚੋਟੀ ਦੇ ਖਿਲਾੜੀ ਇਕਠੇ ਹੋਏ ਹਨ, ਕਿਤੇ ਬਹੁਮੁਲੇ ਗਰੰਥ ਰੀਲੀਜ਼ ਹੋ ਰਹੇ ਹਨ, ਅਤੇ ਕਿਤੇ ਉਚੀਆਂ ਅਧਿਆਤਮਕ ਅਵਸਥਾ ਵਾਲੇ ਮਹਾਂਪੁਰਖਾਂ ਦੇ ਪ੍ਰਵਚਨ ਹੋ ਰਹੇ ਹਨ, ਕੀਰਤਨ ਦੀਆਂ ਲੜੀਆਂ ਚੱਲ ਰਹੀਆਂ ਹਨ। ਸਤਿਗੁਰੂ ਜੀ ਦਾ ਇਕ ਇਕ ਪਲ ਹੀ ਸਿਮਰਨ ਭਜਨ ਪਾਠ ਵਿਚ ਬਤੀਤ ਹੋ ਰਿਹਾ ਸੀ। ਪਰ ਸਭ ਤੋਂ ਅਹਿਮ ਗੱਲ ਸੀ—ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸਵਾ ਲਖ ਪਾਠਾਂ ਦੀ ਪੰਜਵੀਂ ਲੜੀ ਦੇ ਭੋਗ ਪੈਣੇ। ਇਕ ਇਕ ਸੁੰਦਰ ਅਤੇ ਅਭੁੱਲ ਨਜ਼ਾਰਾ ਸੀ।

ਸਤਿਗੁਰੂ ਜੀ ਨੇ ਜਿਥੇ ਆਪ ਤਪ ਕੀਤਾ, ਉਥੇ ਸਾਧ ਸੰਗਤ ਤੋਂ ਏਨਾ ਭਜਨ ਪਾਠ ਕਰਵਾਇਆ ਗਿਆ ਕਿ ਉਹਨਾਂ ਦੀਆਂ ਆਤਮਾਵਾਂ ਸ਼ੁਧ ਅਧਿਆਤਮਕ ਗੁਣਾਂ ਨਾਲ ਲਬਾਲਬ ਸਨ। ਪ੍ਰੇਮ ਸ਼ਾਂਤੀ ਅਤੇ ਸ਼ੁਧਤਾ ਦੇ ਮਾਹੌਲ ਵਿਚ ਮਖਮੂਰ ਆਤਮਾਵਾਂ ਸਿਖਰ ਦੇ ਅਨੰਦ ਨਾਲ ਝਕਝੋਰ ਹੋਈਆਂ ਪਈਆਂ ਸਨ। ਇਹੋ ਜਿਹੀ ਸਾਧਨਾ ਦੁਆਰਾ ਰੂਹਾਨੀਅਤ ਦੀਆਂ ਉਚੇਰੀਆਂ ਸਿਖਰਾਂ ਤੇ ਪੁਜੀਆਂ ਆਤਮਾਵਾਂ ਜ਼ਿਸ ਗੁਰੂ ਜੀ ਦਾ ਜੀਅ ਕਰੇ ਦਰਸ਼ਨ ਕਰ ਸਕਦੀਆਂ ਸਨ, ਪਰ

ਉਹਨਾਂ ਨੂੰ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਮੁਖੜੇ ਦੇ ਨੂਰ 'ਚੋਂ ਹੀ ਪੂਰਵ ਗੁਰੂਆਂ ਦੀ ਝਲਕ ਪੈ ਰਹੀ ਸੀ।

ਦੁਨਿਆਵੀ ਅੱਖ ਤੋਂ ਵੇਖਿਆਂ ਇਸ ਮਹੀਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ੭੭ਵਾਂ ਜਨਮ ਦਿਵਸ ਹੈ। ਰਵਾਇਤ ਹੈ ਵਧਾਈਆਂ ਦੇਣ ਦੀ ਵੀ। ਪਰ ਗੁਰ ਫੁਰਮਾਣ ਹੈ:

"ਜਨਮ ਮਰਨ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥"

ਜੀਅ ਦਾਨ, ਪਰਉਪਕਾਰ, ਭਗਤੀ ਦਾਨ ਅਤੇ ਹਰਿ ਨਾਲ ਮਿਲਾਉਣਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰੋਗਰਾਮ ਹੈ। ਉਹ ਜਨਮ ਮਰਨ ਤੋਂ ਬਾਹਰ ਹਨ...ਧੁਰ ਈਸ਼ਵਰੀ ਸ਼ਕਤੀ ਦਾ ਉਹ ਮੂਰਤ ਰੂਪ ਹਨ......ਸਾਕਾਰ ਰੂਪ ਅਕਾਲ ਮੂਰਤਿ।

## ਹਥਲਾ ਅੰਕ

ਨਵੰਬਰ ਮਹੀਨਾ ਸਤਿਗੁਰੂ ਬਾਬਾ ਨਾਨਕ ਦੇਵ ਜੀ ਦਾ ਗੁਰਪੁਰਬ ਲੈ ਕੇ ਆਉਂਦਾ ਹੈ। ਇਸ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਦਿਵਸ ਵੀ ਹੈ। ਵਰਿਆਮ ਦਾ ਜਨਮ ਮਹੀਨਾ ਵੀ ਇਹੀ ਹੈ। ਹਥਲੇ ਅੰਕ ਨਾਲ ਵਰਿਆਮ ੨੩ਵੇਂ ਵਰ੍ਹੇ ਵਿਚ ਪੈਰ ਰੱਖ ਰਿਹਾ ਹੈ। ਇਸ ਕਰਕੇ ਇਹ ਅੰਕ ਤਾਂ ਬਹੁਤ ਵਿਸ਼ੇਸ਼ ਹੋਣਾ ਚਾਹੀਦਾ ਸੀ। ਪਰ ਇਹ ਅੰਕ ਵਿਸ਼ੇਸ਼ ਸਮੇਂ ਤੇ ਹੋਣ ਦੇ ਬਾਵਜੂਦ ਵੀ ਵਿਸ਼ੇਸ਼ ਨਹੀਂ ਬਣ ਸਕਿਆ। ਸਰਕਾਰੀ ਲੋੜਾਂ ਦਾ ਤਕਾਜ਼ਾ ਸੀ ਕਿ ਸਾਲ ਦੇ ਆਖਰੀ ਡੰਡਿਆਂ ਤੇ ਅਸੀਂ ਆਪਣੇ ਅੰਕ ਨੂੰ ਲੇਟ ਨਾ ਕਰੀਏ। ਪਿਛਲੇ ਅੰਕ ਤੋਂ ਵੀਹ ਦਿਨ ਦੀ ਵਿੱਥ ਤੇ ਇਹ ਅੰਕ ਕੱਢਣਾ ਹੀ ਕੱਢਣਾ ਸੀ। ਇਸ ਵਾਸਤੇ ਇਹ ਅੰਕ ਹਾਜ਼ਰ ਹੋਇਆ ਹੈ, ਭਾਵੇਂ ਇਹ ਆਕਾਰ ਦੇ ਪੱਖੋਂ ਆਮ ਵਰਿਆਮ ਦੇ ਅੰਕਾਂ ਤੋਂ ਵੀ ਛੋਟਾ ਹੋਵੇ।

ਅਸੀਂ ਵਰਿਆਮ ਦੇ ਸਹਿਯੋਗੀਆਂ ਦਾ ਧੰਨਵਾਦ ਕੀਤੇ ਬਿਨਾਂ ਨਹੀਂ ਰਹਿ ਸਕਦੇ ਜਿਨ੍ਹਾਂ ਦੀ ਮਦਦ ਨਾਲ ਹੀ ਵਰਿਆਮ ਜੀਵਨ ਦੇ ੨੩ਵੇਂ ਸਾਲ ਵਿਚ ਪੈਰ ਪਾ ਸਕਿਆ ਹੈ। ਸਾਡੇ ਸਿਰ ਤੇ ਇਕ ਕਰਜ਼ ਰਹਿ ਗਿਆ ਹੈ। ਵਰਿਆਮ ਦੇ ਸਹਿਯੋਗੀਆਂ ਬਾਰੇ ਇਕ ਅੰਕ ਕੱਢਣਾ...ਇਹ ਰਿਣ ਚੁਕਾਉਣਾ ਸਾਡਾ ਪਹਿਲਾ ਯਤਨ ਹੈ। ਇਹੀ ਵਰਿਆਮ ਦਾ 'ਵਰਿਆਮ ਅੰਕ' ਹੋਵੇਗਾ। ਸਤਿਗੁਰੂ ਜੀ ਸਾਡੇ ਸੰਕਲਪ ਨੂੰ ਸਫਲ ਕਰਨ ਇਹ ਅਰਦਾਸ ਹੈ। **—ਜਗਦੀਸ਼ ਸਿੰਘ**

## ਮਿਹਰ ਸਤਿਗੁਰਾਂ ਦੀ ਹੋਈ !

ਜੋ ਕੋਈ ਵੀ ਸਤਿਗੁਰਾਂ* ਦੇ ਸੰਪਰਕ ਵਿਚ ਆਇਆ ਹੈ, ਉਹ ਜਾਣਦਾ ਹੈ ਕਿ ਉਨ੍ਹਾਂ ਦੀ ਸ਼ਖ਼ਸੀਅਤ ਵਿਚ ਪਵਿਤਰਤਾ, ਮਰਿਯਾਦਾ, ਉਦਾਰਤਾ, ਸਾਦਗੀ, ਸਹਿਜ, ਪਿਆਰ, ਨਿਮਰਤਾ, ਹਮਦਰਦੀ, ਦਇਆ ਅਤੇ ਕੁਦਰਤੀਪਨ ਇੰਜ ਫੁੱਟ-ਫੁੱਟ ਪੈਂਦਾ ਹੈ ਕਿ ਸਾਹਮਣੇ ਆਉਂਦਿਆਂ ਹੀ ਦਿਲੋ-ਦਿਮਾਗ ਦੀਆਂ ਸਾਰੀਆਂ ਉਲਝਣਾਂ ਅਤੇ ਖਿਚਾਓ ਖ਼ਤਮ ਹੋ ਜਾਂਦੇ ਹਨ। ਬੜਾ ਸਰਲ ਜਿਹਾ ਤਰੀਕਾ ਹੈ ਕਿਸੇ ਦੇ ਸਿਰ ਹੱਥ ਧਰਨ ਦਾ। ਇਕ ਵਾਰ ਮੇਰੇ ਗੋਡੇ ਵਿਚ ਬਹੁਤ ਦਰਦ ਸੀ, ਤੁਰਨਾ ਔਖਾ ਸੀ। ਮੈਨੂੰ ਸੱਦਾ ਭੇਜਿਆ ਇਕ ਸਮਾਗਮ 'ਤੇ। ਮੈਂ ਲੰਗੜਾਂਦਾ ਹੋਇਆ ਸੋਟੀ ਆਸਰੇ ਗਿਆ ਤਾਂ ਕਿਰਪਾ ਹੋਈ। ਕਹਿਣ ਲੱਗੇ "ਮਾਲਸ਼ ਕਰਵਾਓ"। ਮੈਂ ਛੇ ਮਹੀਨੇ ਤੋਂ ਇਵੇਂ ਲਟਕ ਰਿਹਾ ਸੀ। ਸਾਰੇ ਮਾਹਿਰਾਂ ਨੂੰ ਦਿਖਾ ਚੁਕਾ ਸੀ, ਦਵਾਈਆਂ ਖਾ ਚੁਕਾ ਸੀ, ਆਰਾਮ ਨਹੀਂ ਸੀ ਆ ਰਿਹਾ। ਦੂਸਰੇ ਤੀਸਰੇ ਦਿਨ ਮੈਂ ਇਕ ਬਾਜ਼ੀਗਰ ਕੋਲ ਗਿਆ। ਉਸ ਨੇ ਇਕ ਮਿੰਟ ਵਿਚ ਹੀ ਮਾਲਿਸ਼ ਕਰਕੇ ਮੈਨੂੰ ਆਮ ਵਾਂਗ ਤੋਰ ਦਿਤਾ ਅਤੇ ਮੈਂ ਅੱਜ ਤਕ ਉਵੇਂ ਹੀ ਤੁਰਿਆ ਫਿਰਦਾ ਹਾਂ। ਭਾਵੇਂ ਹੱਥ ਤਾਂ ਬਾਜ਼ੀਗਰ ਦਾ ਲੱਗਾ, ਪਰ ਮੈਨੂੰ ਯਕੀਨ ਹੈ ਕਿ ਮਿਹਰ ਸਤਿਗੁਰਾਂ ਦੀ ਹੋਈ। ਕਿੱਡਾ ਵਧੀਆ ਤਰੀਕਾ ਹੈ ਮਿਹਰਾਂ ਬਖਸ਼ਣ ਦਾ ! ਆਪਣੇ ਸਿਰ ਵੀ ਨਾ ਲਓ ਤੇ ਦੁੱਖ ਦਲਿੱਦਰ ਵੀ ਕੱਟ ਦਿਓ।

—ਡਾ. ਸ. ਸ. ਜੌਹਲ

(ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ 'ਪ੍ਰਕਾਸ਼ ਪੁੰਜ' ਦੀ ਭੂਮਿਕਾ 'ਚੋਂ)

* ਸਤਿਗੁਰੂ ਜਗਜੀਤ ਸਿੰਘ ਜੀ

# ਸ਼ਰਧਾ ਗੀਤ

—ਮਾ. ਅਮਰੀਕ ਸਿੰਘ

## ਨਹੀਂ ਰੀਸਾਂ

ਨਹੀਂ ਰੀਸਾਂ ਗੁਰ ਜਗਜੀਤ ਦੀਆਂ
ਸਭਨਾਂ ਦੇ ਮਨ ਦੇ ਮੀਤ ਦੀਆਂ ।

ਸਾਨੂੰ ਲਗਦਾ ਬਹੁਤ ਪਿਆਰਾ ਏ,
ਜਿਵੇਂ ਪਿਆਰ ਦੀ ਵਗਦੀ ਧਾਰਾ ਏ,
ਦੁਖੀਆਂ ਦੇ ਦਿਲ ਦਾ ਸਹਾਰਾ ਏ,
ਕੀ ਸਿਫਤਾਂ ਪਤਿਤ ਪੁਨੀਤ ਦੀਆਂ ।

ਜਿਸ ਨੂੰ ਵੀ ਚਰਨ ਛੁਹਾਂਦਾ ਏ,
ਉਹ ਪਾਰਸ ਹੀ ਬਣ ਜਾਂਦਾ ਏ,
ਫ਼ਰਸ਼ਾਂ ਤੋਂ ਅਰਸ਼ ਪੁਚਾਂਦਾ ਏ,
ਉੱਚ ਸਿਖਰਾਂ ਉਸ ਦੀ ਪ੍ਰੀਤ ਦੀਆਂ ।

ਜਿਸ ਵੱਲ ਉਹ ਮਿਹਰ ਦੀ ਨਜ਼ਰ ਕਰੇ,
ਹੋ ਜਾਵਣ ਸੁੱਕੇ ਬੂਟ ਹਰੇ,
ਇਕ ਪਲ ਵਿਚ ਦੁਖੜੇ ਜਾਣ ਹਰੇ,
ਸੁੱਖਾਂ ਵਿਚ ਉਮਰਾਂ ਬੀਤ ਦੀਆਂ ।

ਧੰਨ ਭਾਗ ਉਹ ਸਾਡਾ ਬਣਿਆ ਏ,
ਜਿਸ ਪਿਆਰ ਦਾ ਤਾਣਾ ਤਣਿਆ ਏ,
ਉਹਦਾ ਫ਼ੈਜ਼ ਨਾ ਜਾਂਦਾ ਗਣਿਆ ਏ,
ਸੁਣ ਸਤਰਾਂ ਸ਼ਰਧਾ ਗੀਤ ਦੀਆਂ ।

ਉਹਦੀ ਸਭ ਤੋਂ ਸ਼ਾਨ ਨਿਰਾਲੀ ਏ,
ਪਈ ਸੰਗ ਸੁਭਾਗ ਭਿਆਲੀ ਏ,
ਭਰ ਦੇਂਦਾ ਝੋਲੀ ਖਾਲੀ ਏ,
ਜੋ ਕਦੇ ਨ ਮੁੜ ਕੇ ਰੀਤ ਦੀਆਂ ।

ਸੰਗਤ ਵਿਚ ਐਸਾ ਫੱਬਦਾ ਏ,
ਉਸ ਜਿਹਾ ਨਾ ਕੋਈ ਲੱਭਦਾ ਏ,
ਉਹ ਰੂਪ ਨਿਰਾ ਹੀ ਰੱਬ ਦਾ ਏ,
ਨਜ਼ਰਾਂ ਨੇ ਤਨ ਮਨ ਜੀਤ ਦੀਆਂ ।

## ਤੇਰਾ ਹੀ ਬੰਦਾ ਹਾਂ

ਮੈਂ ਤੇਰਾ ਹੀ ਬੰਦਾ ਹਾਂ,
ਚੰਗਾ ਹਾਂ ਜਾਂ ਮੰਦਾ ਹਾਂ ।

ਉਪਰੋਂ ਚਿੱਟਾ ਦਿਸਦਾ ਹਾਂ,
ਅੰਦਰੋਂ ਬਹੁਤ ਗੰਦਾ ਹਾਂ ।

ਸੱਚ ਮੇਰੇ ਵਿਚ ਕਿਥੋਂ ਆਇਆ,
ਝੂਠ ਦਾ ਨਿਰਾ ਪੁਲੰਦਾ ਹਾਂ ।

ਜਿਸ ਦੇ ਵਿਚ ਹੈ ਨਿਰਾ ਹੀ ਘਾਟਾ,
ਐਸਾ ਕਰਦਾ ਧੰਦਾ ਹਾਂ ।

ਆਪਣੀ ਛਿੱਲ ਆਪ ਜੋ ਲਾਹੇ,
ਤੇਜ਼ ਅਜੇਹਾ ਰੰਦਾ ਹਾਂ ।

ਸੂਰਜ ਬਣ ਕੇ ਚਾਨਣ ਬਖਸ਼ੋ,
ਬਿਨ ਚਾਨਣ ਦੇ ਚੰਦਾ ਹਾਂ ।

ਤੁਸੀਂ ਹੀ ਤਾਂ ਬਸ ਕਢ ਸਕਦੇ ਹੋ,
ਗਲ ਪਾ ਬੈਠਾ ਫੰਦਾ ਹਾਂ ।

ਨਜ਼ਰ ਨਾਲ ਅਮਰੀਕ ਨੂੰ ਠਾਰੋ,
ਅੰਤਰ ਅਗਨ ਬਲੰਦਾ ਹਾਂ ।

# ਗ਼ਜ਼ਲ

ਦੁਨੀਆ 'ਚ ਵੰਡ ਰਜ ਕੇ ਆਪਣਾ ਪਿਆਰ ਹੋਰ
ਦੇਖੀਂ ਕਿਵੇਂ ਫਿਰ ਆਂਵਦਾ ਮੁਖ ਤੇ ਨਖਾਰ ਹੋਰ

ਬੁਕਲ 'ਚ ਜਿਸ ਨੇ ਲੈ ਲਿਆ ਸਾਰੇ ਜਹਾਨ ਨੂੰ
ਉਸਦਾ ਜਲਾਲ ਹੋਰ ਤੇ ਅਦਭੁਤ ਨੁਹਾਰ ਹੋਰ

ਹੋਰਾਂ ਲਈ ਜੋ ਜੀਂਵਦਾ ਤੇ ਦਰਦ ਪੀਂਵਦਾ
ਉਸਦਾ ਕਮਾਲ ਕੀ ਕਹਾਂ ਉਸ ਦਾ ਸ਼ੁਮਾਰ ਹੋਰ

ਪੀਣੀ ਜੇ ਹੈ ਤਾਂ ਯਾਰ ਦੇ ਚਿਤਵਨ ਦੀ ਪੀ ਸ਼ਰਾਬ
ਇਸ ਦਾ ਸਵਾਦ ਹੋਰ ਹੈ ਇਸ ਦਾ ਖੁਮਾਰ ਹੋਰ

ਜਿਸਨੇ ਹੈ ਮਨ ਨੂੰ ਜਿਤਿਆ ਉਹੀ ਹੈ ਸੂਰਮਾ
ਕਹਿਣ ਨੂੰ ਤੇ ਸੂਰਮੇ ਨੇ ਬੇਸ਼ੁਮਾਰ ਹੋਰ

ਮੰਜ਼ਲ ਬੜੀ ਕਰੀਬ ਹੈ ਮੁੜ ਮੁੜ ਨਾ ਪਿਛੇ ਵੇਖ
ਦੋ ਚਾਰ ਕਦਮ, ਹੋਰ ਪੁਟ ਇਕ ਦੋ ਚਨਾਰ ਹੋਰ ।

ਅਜੈਬ ਸਿੰਘ
ਅਸੀਸ, ਦੀ ਮਾਲ
ਕਪੂਰਥਲਾ



# 'ਪੰਜਾਬੀ' ਹੀ ਰਾਣੀ ਰਹੇ

—ਸੰਤੋਖ ਸਿੰਘ ਧੀਰ

੨੫ ਅਕਤੂਬਰ ੧੯੯੧ ਨੂੰ ਪੰਜਾਬ ਯੂਨੀਵਰਸਟੀ ਚੰਡੀਗੜ੍ਹ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ ਰਜਿ: ਵਲੋਂ ਕੀਤੀ ਗਈ ਬਾਰ੍ਹਵੀਂ ਪੰਜਾਬੀ ਕਾਨਫਰੰਸ ਸਮੇਂ ਪੜ੍ਹਿਆ ਗਿਆ ਪ੍ਰਧਾਨਗੀ ਭਾਸ਼ਣ

ਮਾਰਚ ੧੯੯੨ ਵਿਚ, ਗਿਆਰ੍ਹਵੀ ਕਾਨਫ਼ਰੰਸ ਵਿਚ, ਅਸੀਂ ਦਿੱਲੀ ਮਿਲੇ ਸਾਂ। ਪੰਜਾਂ ਵਰ੍ਹਿਆਂ ਮਗਰੋਂ ਅਸੀਂ, ਬਾਰ੍ਹਵੀਂ ਕਾਨਫ਼ਰੰਸ ਵਿਚ, ਅੱਜ ਚੰਡੀਗੜ੍ਹ ਮਿਲ ਰਹੇ ਹਾਂ।

ਕੇਂਦਰੀ ਪੰਜਾਬੀ ਲੇਖਕ ਸਭਾ, ੧੯੫੬ ਵਿਚ ਪੰਜਾਬੀ ਦੇ ਉੱਘੇ ਕਵੀ ਦੇ ਦੇਸ਼ ਭਗਤ ਗਿਆਨੀ ਹੀਰਾ ਸਿੰਘ ਦਰਦ ਜੀ ਦੇ ਯਤਨਾਂ ਨਾਲ ਸਥਾਪਿਤ ਕੀਤੀ ਗਈ ਸੀ। ਉਦੋਂ ਤਕ ਪੰਜਾਬ ਦੇ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਵਿਚ ਪੈਂਤੀ ਦੇ ਲਗਪਗ ਲੇਖਕ ਸਭਾਵਾਂ, ਜੰਗਲਾਂ ਦੇ ਫੁੱਲਾਂ ਵਾਂਗ, ਆਪ-ਮੁਹਾਰੀਆਂ ਜਨਮ ਲੈਕੇ ਆਪਣਾ ਕਾਰਜ ਕਰ ਰਹੀਆਂ ਸਨ। ਗਿਆਨੀ ਜੀ ਨੇ ਸੋਚਿਆ ਕਿ ਹੁਣ ਇਨ੍ਹਾਂ ਸਭਾਵਾਂ ਦਾ ਇਕ ਕੇਂਦਰ ਹੋਣਾ ਚਾਹੀਦਾ ਹੈ ਜਿਸ ਨਾਲ ਇਹ ਸਭਾਵਾਂ ਆਪਣੇ ਆਪ ਨੂੰ ਜੋੜਕੇ ਇਕ ਲਹਿਰ ਦਾ ਰੂਪ ਧਾਰ ਸਕਣ। ਕੇਂਦਰ ਆਪਣੀਆਂ ਇਨ੍ਹਾਂ ਸ਼ਾਖਾਵਾਂ ਤੋਂ ਜਾਣਕਾਰੀ ਲੈ ਸਕੇ ਤੇ ਇਹ ਟਹਿਣੀਆਂ ਇਸ ਕੇਂਦਰ ਤੋਂ ਸੇਧ-ਰੂਪੀ ਰਸ ਲੈ ਸਕਣ। ਇਉਂ ਪੰਜਾਬੀ ਸਾਹਿਤ ਜਗਤ ਵਿਚ ਇਕ ਬਲਵਾਨ ਲੇਖਕ-ਲਹਿਰ ਪੰਜਾਬੀ ਬੋਲੀ ਤੇ ਸਾਹਿਤ ਦੇ ਵਿਕਾਸ ਅਤੇ ਮਾਣ ਲਈ ਅਸਰਦਾਰ ਢੰਗ ਨਾਲ ਕਾਰਜਸ਼ੀਲ ਹੋ ਸਕੇ। ਸਭਾ ਨੂੰ ਆਪਣੇ ਇਸ ਆਸ਼ੇ ਵਿਚ ਕਾਫੀ ਕਾਮਯਾਬੀ ਵੀ ਮਿਲੀ।

ਪੰਜਾਬੀ ਬੋਲੀ ਦੀ ਪ੍ਰਭੁਤਾ ਲਈ, ਇਸ ਤੋਂ ਕਾਫੀ ਸਮਾਂ ਪਹਿਲਾਂ ਵੀ, ਯਤਨ ਹੁੰਦੇ ਰਹੇ ਹਨ। ਐਸ. ਐਸ. ਚਰਨ ਸਿੰਘ ਸ਼ਹੀਦ, ਧਨੀ ਰਾਮ ਚਾਤ੍ਰਿਕ, ਚੌਧਰੀ ਸਰ ਸ਼ਹਾਬੁਦੀਨ, ਫ਼ੀਰੋਜ਼ ਦੀਨ ਸ਼ਰਫ਼, ਹੀਰਾ ਸਿੰਘ ਦਰਦ, ਪ੍ਰੋ. ਤੇਜਾ ਸਿੰਘ, ਐਸ. ਐਸ. ਅਮੋਲ ਆਦਿ ਨੇ ਸੈਂਟਰਲ ਪੰਜਾਬੀ ਸਭਾ ਦੇ ਨਾਂ ਨਾਲ ੧੯੨੬ ਦੇ ਲਾਗੇ-ਚਾਗੇ ਲਾਹੌਰ ਅਤੇ ਸ਼ਿਮਲੇ ਵਿਚ ਕਵੀ ਦਰਬਾਰ ਕੀਤੇ ਤੇ ਆਪਣੀ ਮਾਤ-ਭਾਸ਼ਾ ਦੇ ਸੁਹੱਪਣ ਤੇ ਮਿਠਾਸ ਨਾਲ ਪੰਜਾਬੀਆਂ ਨੂੰ ਜਾਣੂੰ ਕਰਵਾਇਆ। ਇਨ੍ਹਾਂ ਕਵੀ ਦਰਬਾਰਾਂ ਵਿਚ ਪੰਜਾਬੀ ਤਾੜੀਆਂ ਮਾਰਦੇ ਤੇ ਝੂਮਦੇ ਤਾਂ ਰਹੇ ਹਨ ਤੇ ਮਾਤ ਭਾਸ਼ਾ ਦੀ ਮਿੱਠਤ ਨਾਲ ਸਰਸ਼ਾਰ ਵੀ ਹੁੰਦੇ ਰਹੇ ਹਨ, ਪਰ ਇਸ ਤੋਂ ਅਗੇ ਵਧ ਸਕਣ ਦੀ ਚੇਤਨਾ ਨਹੀਂ ਸੀ ਉਪਜੀ ਅਜੇ। ਸਿਰਫ ਮਨਪਰਚਾਵੇ ਤਕ ਹੀ ਸੀਮਤ ਰਿਹਾ ਜਾ ਰਿਹਾ ਸੀ। ਗੱਲ ਇਹ ਵੀ ਵੱਡੀ ਸੀ ਭਾਵੇਂ, ਪਰ ਆਪਣੀ ਮਾਤ ਭਾਸ਼ਾ ਆਪਣੇ ਰਾਜ-ਕਾਜ ਦੀ ਭਾਸ਼ਾ ਵੀ ਬਣੇ, ਇਹ ਗੱਲ ਏਜੰਡੇ ਉਤੇ ਉਦੋਂ ਨਹੀਂ ਆ ਸਕੀ ਸੀ। ਸ਼ਾਇਦ ਇਸ ਦਾ ਉਦੋਂ ਅਜੇ ਸਮਾਂ ਹੀ ਨਹੀਂ ਆਇਆ ਸੀ। ਰਾਜ ਵੀ ਅੰਗਰੇਜ਼ੀ ਸੀ। ਉਦੋਂ ਤਾਂ ਅਜਿਹੀਆਂ ਗੱਲਾਂ ਦੇਸ਼ ਦੀ ਆਜ਼ਾਦੀ ਨਾਲ ਹੀ ਜੁੜੀਆਂ ਹੋਈਆਂ ਹੁੰਦੀਆਂ ਸਨ। ਉਦੋਂ ਅਜੇ ਪੰਜਾਬੀਆਂ ਨੂੰ ਪੰਜਾਬੀ ਬੋਲੀ ਦੀ ਸੁੰਦਰਤਾ ਤੇ ਗੌਰਵ ਦੀ ਪਹਿਚਾਣ ਹੀ ਕਰਵਾਈ ਜਾਣੀ ਬੜੀ ਸੀ। ਸ਼ਾਇਦ, ਇਤਿਹਾਸਕ ਕਾਰਨਾਂ ਕਰਕੇ, ਜਿਨ੍ਹਾਂ ਨੂੰ ਇਸ ਤੋਂ ਸਦੀਆਂ ਤੋਂ ਹੀ ਦੂਰ ਦੂਰ ਰਖਿਆ ਗਿਆ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਪੰਜਾਬੀ ਸ਼ਾਹੀ ਤਖਤ ਉਤੇ ਬਹਿ ਸਕਦੀ ਸੀ, ਪਰ ਉਦੋਂ ਵੀ ਪੰਜਾਬੀ ਨੂੰ ਇਹ ਮਾਣ ਪ੍ਰਾਪਤ ਨਹੀਂ ਹੋਇਆ। ਮੁਗਲਾਂ ਵਾਂਗ ਉਸਦਾ ਕੰਮ ਵੀ ਫ਼ਾਰਸੀ ਵਿਚ ਹੀ ਹੁੰਦਾ ਰਿਹਾ। ਜੇ ਪੰਜਾਬੀ ਬੋਲੀ ਨੂੰ ਉਦੋਂ ਮਾਨਤਾ ਨਹੀਂ ਮਿਲ ਸਕੀ, ਤਦ ਫੇਰ, ਅੰਗਰੇਜ਼ਾਂ ਨੇ ਪੰਜਾਬੀ ਤੋਂ ਕੀ ਲੈਣਾ ਸੀ? ਅੰਗਰੇਜ਼ ਸਾਡੀਆਂ ਬੋਲੀਆਂ ਨੂੰ ਉੱਨਤ ਕਰਨ ਲਈ ਨਹੀਂ ਸਨ ਆਏ, ਉਹ ਤਾਂ ਸਾਡੀਆਂ ਬੋਲੀਆਂ ਨੂੰ, ਸਾਡੀਆਂ ਸੰਸਕ੍ਰਿਤੀਆਂ ਨੂੰ, ਕੁਚਲ ਦੇਣ ਲਈ ਆਏ ਸਨ। ਇਸੇ ਤਰ੍ਹਾਂ ਉਹ ਸਾਡੇ ਉਤੇ ਹੁਕਮਰਾਨੀ ਕਰ ਸਕਦੇ ਸਨ। ਹੁਣ ਅਸੀਂ ਆਜ਼ਾਦੀ ਉਤੇ ਆਸਾਂ ਲਾਈਆਂ ਹੋਈਆਂ ਸਨ। ਪਰ ਇਹ ਆਸਾਂ ਬੁਰੀ ਤਰ੍ਹਾਂ ਨਾਲ ਸਾਡੀਆਂ ਚਕਨਾਚੂਰ ਹੋਈਆਂ। ਜੋ ਸਲੂਕ, ਪੰਜਾਬੀ ਨਾਲ, ਪੰਜਾਬ ਵਿਚ ਹੋਇਆ ਹੈ, ਉਸ ਦੇ ਆਪਣੇ ਘਰ ਵਿਚ ਹੀ, ਉਸ ਦੇ ਆਪਣੇ ਪੁਤਰਾਂ ਵਲੋਂ, ਸੰਸਾਰ ਵਿਚ ਸ਼ਾਇਦ ਹੀ ਕਿਸੇ ਹੋਰ ਬੋਲੀ ਨਾਲ ਹੋਇਆ ਹੋਵੇ! ਕੀ ਕਦੇ ਸੁਣਿਆ ਹੈ ਕਿ ਕਿਸੇ ਬੋਲੀ ਦੇ ਬੋਲਣ ਵਾਲੇ ਆਪਣੀ ਬੋਲੀ ਨੂੰ ਮਾਂ-ਬੋਲੀ ਮੰਨਣ ਤੋਂ ਇਨਕਾਰੀ ਹੋ ਜਾਣ? ਪੰਜਾਬ ਵਿਚ ਇਹ ਹੋਇਆ ਹੈ। ਪੰਜਾਬੀਆਂ ਵਲੋਂ ਹੋਇਆ ਹੈ। ਇਸ ਗੱਲੋਂ ਪੰਜਾਬੀ ਬੋਲੀ ਬੜੀ ਹੀ ਬਦਨਸੀਬ ਹੈ। ਬਦਨਸੀਬਾਂ ਦੀ ਵੀ ਬਦਨਸੀਬ। ਲੋਕੀਂ ਆਪਣੀਆਂ ਬੋਲੀਆਂ ਉਤੋਂ

ਜਾਨਾਂ ਵਾਰ ਦਿੰਦੇ ਹਨ, ਪਰ ਇਥੇ ਗੱਲ ਉਲਟੀ ਹੋਈ। ਇਸ ਗੱਲੋਂ ਪੰਜਾਬੀਆਂ ਨੇ ਨਵਾਂ 'ਇਤਿਹਾਸ' ਬਣਾਇਆ ਹੈ। ਮਾਣ ਕਰਨ ਵਾਲਾ ਨਹੀਂ, ਸ਼ਰਮ ਕਰਨ ਵਾਲਾ ਇਤਿਹਾਸ। ਜਿਹੜੇ ਮੰਨ ਵੀ ਰਹੇ ਹਨ, ਉਹ ਵੀ ਬੋਲੀ ਕਰਕੇ ਨਹੀਂ, ਕੇਵਲ ਧਾਰਮਿਕ ਜਜ਼ਬੇ ਕਾਰਨ। ਹੁਣ ਕੁਝ ਫਰਕ ਪੈ ਰਿਹਾ ਹੈ, ਪਰ ਇਹ ਬਹੁਤ ਥੋੜ੍ਹਾ ਹੈ। ਪੰਜਾਬੀ, ਅਜੇ ਤਕ ਵੀ, ਕੌਮੀਅਤ ਨਹੀਂ ਬਣ ਸਕੇ। ਕੋਈ ਹਿੰਦੂ ਹੈ, ਕੋਈ ਸਿੱਖ ਹੈ, ਕੋਈ ਮੁਸਲਮਾਨ, ਕੋਈ ਹੋਰ ਕੁਝ। ਇਥੇ ਸਾਡੀਆਂ ਬੋਲੀਆਂ ਨੂੰ ਧਰਮਾਂ ਨਾਲ ਜੋੜਿਆ ਗਿਆ ਹੈ। ਸਿੱਖਾਂ ਦੀ ਪੰਜਾਬੀ, ਹਿੰਦੂਆਂ ਦੀ ਹਿੰਦੀ, ਮੁਸਲਮਾਨਾਂ ਦੀ ਉਰਦੂ। ਕਿੰਨੀ ਬੇਹੂਦਾ ਗੱਲ ਹੈ। ਅੰਗਰੇਜ਼ ਤਾਂ ਇਹ ਕਰਦੇ ਸਨ, ਅਤੇ ਉਹ ਹੱਕ-ਬਜਾਨਬ ਸਨ, ਪਰ ਕੀ ਅਸੀਂ ਵੀ ਉਨ੍ਹਾਂ ਵਾਂਗ ਹੀ ਕਰਨ ਲਈ ਹੱਕ-ਬਜਾਨਬ ਹਾਂ? ਨਹੀਂ, ਕਦਾਚਿਤ ਨਹੀਂ। ਅਸੀਂ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਹੇ ਹਾਂ। ਅਸੀਂ ਆਪਣੇ ਵਿਅਕਤੀਤਵ ਨੂੰ ਖੋਖਲਾ ਕਰ ਰਹੇ ਹਾਂ।

ਆਪਣੇ ਜਨਮ ਸਮੇਂ ਤੋਂ ਹੀ, ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਦੇ ਵੱਕਾਰ ਅਤੇ ਕਾਲਜਾਂ-ਯੂਨੀਵਰਸਿਟੀਆਂ ਤੇ ਰਾਜ ਅਤੇ ਕਚਹਿਰੀਆਂ ਵਲੋਂ ਪੂਰੀ ਪੂਰੀ ਵਰਤੋਂ ਲਈ ਸੰਗਰਾਮ ਕਰਦੀ ਆ ਰਹੀ ਹੈ। ਜਲਸੇ, ਜਲੂਸ, ਧਰਨੇ, ਮੁਜ਼ਾਹਰੇ ਤੇ ਵੱਡੇ ਵੱਡੇ ਲੇਖਕਾਂ ਵਲੋਂ ਗ੍ਰਿਫ਼ਤਾਰੀਆਂ ਦੇਣ ਤਕ ਵੀ ਇਸ ਸੰਗਰਾਮ ਦੀ ਸ਼ਕਲ ਹਨ। ਪਰ ਜੋ ਸਥਾਨ, ਪੰਜਾਬ ਵਿਚ, ਪੰਜਾਬੀ ਨੂੰ ਮਿਲਣਾ ਚਾਹੀਦਾ ਹੈ, ਉਹ ਅਜੇ ਤਕ ਵੀ ਮਿਲਿਆ ਨਹੀਂ। ਸਰਕਾਰੀ ਕੰਮ-ਕਾਜ, ਅਜੇ ਵੀ, ਪੂਰੀ ਤਰ੍ਹਾਂ, ਪੰਜਾਬੀ ਵਿਚ ਹੋਣਾ ਸ਼ੁਰੂ ਨਹੀਂ ਹੋਇਆ। ਪੰਜਾਹ ਵਰ੍ਹੇ, ਦੇਸ ਨੂੰ ਆਜ਼ਾਦ ਹੋਇਆਂ ਹੋ ਚੁਕੇ ਹਨ। ਬਿਆਲੀ ਵਰ੍ਹੇ, ਇਸ ਕੰਮ ਲਈ, ਕੇਂਦਰੀ ਸਭਾ ਦੇ ਘੋਲਾਂ ਤੇ ਸੰਘਰਸ਼ਾਂ ਨੂੰ ਹੋ ਚੁਕੇ ਹਨ। ਪਰ ਕੋਈ ਸਰਕਾਰ ਹੋਵੇ, ਅਕਾਲੀ ਹੋਵੇ ਜਾਂ ਕਾਂਗਰਸੀ, ਪੰਜਾਬੀ ਭਾਸ਼ਾ ਲਈ ਉੱਕਾ ਹੀ ਗੰਭੀਰ ਹੋ ਹੀ ਨਹੀਂ ਰਹੀ। ਆਈ.ਏ.ਐਸ. ਅਫਸਰ ਤੇ ਹੋਰ ਉੱਚ ਅਧਿਕਾਰੀ, ਕਦੇ ਹੀ, ਪੰਜਾਬੀ ਵਿਚ ਕੋਈ ਟਿੱਪਣੀ ਲਿਖਦੇ ਹੋਣਗੇ। ਨਹੀਂ ਤਾਂ ਅੰਗਰੇਜ਼ੀ ਵਿਚ ਹੀ ਬਹੁਤਾ ਕੰਮ ਹੁੰਦਾ ਹੈ। ਹਾਈ ਕੋਰਟ ਦੀ ਬੋਲੀ ਤਾਂ ਪੂਰੀ ਪੂਰੀ ਅੰਗਰੇਜ਼ੀ ਹੈ। ਕੀ ਜੱਜ, ਕੀ ਵਕੀਲ, ਸਭ ਅੰਗਰੇਜ਼ੀ ਬੋਲਦੇ ਹਨ। ਹਾਲਾਂਕਿ ਮੁਵੱਕਲ, ਬਹੁਤੇ, ਅੰਗਰੇਜ਼ੀ ਨਾ ਜਾਣਨ ਵਾਲੇ ਪੇਂਡੂ ਪੰਜਾਬੀ ਹੁੰਦੇ ਹਨ। ਜਿਵੇਂ ਸਾਡੀ ਕੋਰਟ ਦੀ ਸ਼ਾਨ ਅੰਗਰੇਜ਼ੀ ਨਾਲ ਹੀ ਬਣਦੀ ਰੋਵੇ। ਜਿਵੇਂ ਇਹ ਕੋਰਟ ਪੰਜਾਬ ਦੀ ਨਹੀਂ, ਇੰਗਲੈਂਡ ਦੇ ਕਿਸੇ ਹਿੱਸੇ ਦੀ ਹੋਵੇ। ਕੀ ਸੰਸਾਰ ਦੀਆਂ ਸਭ ਕੋਰਟਾਂ ਕੇਵਲ ਅੰਗਰੇਜ਼ੀ ਵਿਚ ਹੀ ਆਪਣਾ ਕੰਮ-ਕਾਰ ਕਰ ਰਹੀਆਂ ਹਨ? ਰੂਸ ਹੈ, ਚੀਨ ਹੈ, ਜਰਮਨੀ-ਫ਼ਰਾਂਸ ਹਨ। ਅੰਗਰੇਜ਼ ਤਾਂ ਅਸੀਂ ਆਪਣੇ ਮੁਲਕੋਂ ਬਾਹਰ ਭੇਜ ਛੱਡੇ ਹਨ, ਅੰਗਰੇਜ਼ੀ ਨੂੰ ਚੰਬੜੇ ਹੋਏ ਹਾਂ ਇਹ ਬੜੀ ਹੀ ਮਾੜੀ ਗੱਲ ਹੈ। ਇਸ ਪਿੱਛੇ ਨਿਰਾ ਤੇ ਨਿਰਾ ਛੁਟਿੱਤਣ ਦਾ ਇਹਸਾਸ ਹੈ। ਮਾਨਸਿਕ ਗੁਲਾਮੀ। ੧੯੬੭ ਵਿਚ ਲਛਮਣ ਸਿੰਘ ਗਿੱਲ ਵੇਲੇ, ਪੰਜਾਬੀ ਭਾਸ਼ਾ ਨੂੰ ਰਾਜ ਭਾਸ਼ਾ ਦਾ ਦਰਜਾ ਦਿਤਾ ਗਿਆ ਸੀ, ਪਰ ਉਹ ਐਕਟ ਅਧੂਰਾ ਹੈ। ਵੱਡੀ ਖਾਮੀ ਇਹ ਹੈ ਕਿ ਐਕਟ ਦੀ ਉਲੰਘਣਾ ਲਈ ਕੋਈ ਵੀ ਸਜ਼ਾ ਨਹੀਂ ਹੈ, ਜਿਵੇਂ ਹਰ ਐਕਟ ਦੀ ਉਲੰਘਣਾ ਲਈ ਹੁੰਦੀ ਹੈ। ਕੇਂਦਰੀ ਸਭਾ ਉਦੋਂ ਤੋਂ ਹੀ ਸੰਘਰਸ਼ ਕਰਦੀ ਆ ਰਹੀ ਹੈ ਕਿ ਇਸ ਐਕਟ ਨੂੰ ਸਜ਼ਾ-ਯੋਗ ਬਣਾ ਕੇ ਪੂਰਨ ਕੀਤਾ ਜਾਵੇ। ਪਰ ਕੋਈ ਸਰਕਾਰ ਅਜਿਹਾ ਕਰਨ ਲਈ ਸਿਰ ਹੀ ਨਹੀਂ ਚੁਕ ਰਹੀ। ਇਹ ਪੰਜਾਬੀ ਭਾਸ਼ਾ ਨਾਲ ਸਰਾਸਰ ਇਕ ਧੱਕਾ ਹੈ। ਕੁਝ ਦਬਾਅ ਵਧ ਜਾਂਦਾ ਹੈ ਤਾਂ ਕਦੇ ਕਦੇ ਭਾਸ਼ਾ ਵਿਭਾਗ ਇਸ ਕੰਮ ਲਈ ਥੋੜ੍ਹੀ ਬਹੁਤੀ ਜਾਂਚ ਪੜਤਾਲ ਕਰਦਾ ਹੈ। ਪਰ ਇਹ ਜਾਂਚ ਪੜਤਾਲ ਹੇਠਲੀ ਪੱਧਰ ਤਕ ਹੀ ਹੁੰਦੀ ਹੈ। ਆਈ.ਏ.ਐਸ. ਅਫਸਰਾਂ, ਸਕੱਤਰਾਂ ਤਕ ਨਹੀਂ ਹੁੰਦੀ ਅਤੇ ਇਹ ਹੋ ਵੀ ਸਕਦੀ ਨਹੀਂ। ਡਾਇਰੈਕਟਰ, ਭਾਸ਼ਾ ਵਿਭਾਗ, ਆਪਣੇ ਵਿਭਾਗ ਦੇ ਸੈਕਟਰੀ ਦੀ ਜਾਂਚ ਕਿਵੇਂ ਕਰ ਸਕਦਾ ਹੈ ਜਿਸਦੇ ਉਹ ਅਧੀਨ ਹੈ? ਇਸ ਲਈ ਕੋਈ ਅਜਿਹੀ ਏਜੰਸੀ ਹੋਂਦ ਵਿਚ ਆਉਣੀ ਚਾਹੀਦੀ ਹੈ ਜਿਸ ਨੂੰ ਕਿਸੇ ਤਰ੍ਹਾਂ ਦਾ ਵੀ ਅਜਿਹਾ ਕੋਈ ਦਬਾਅ ਨਾ ਹੋਵੇ। 'ਲੋਕਪਾਲ ਦੀ ਸੰਸਥਾ ਵਾਂਗ। ਇਸ ਲਈ ਹਾਈ ਕੋਰਟ ਦੇ, ਸੇਵਾ ਮੁਕਤ ਜਾਂ ਕਾਰਜਸ਼ੀਲ, ਜੱਜ ਵੀ ਹੋ ਸਕਦੇ ਹਨ ਤੇ ਕੇਂਦਰੀ ਪੰਜਾਬੀ ਲੇਖਕ ਸਭਾ ਤੇ ਪੰਜਾਬੀ ਸਾਹਿਤ ਅਕਾਡਮੀ ਵਰਗੀਆਂ ਜਥੇਬੰਦੀਆਂ ਦੇ ਪ੍ਰਤੀਨਿਧ ਵੀ। ਹਾਈ ਕੋਰਟ ਦੇ ਜੱਜ, ਵਿਸ਼ੇਸ਼ ਕਰਕੇ ਉਹ ਹੋਣ ਜੋ ਦਿਲੋਂ ਮਨੋਂ ਆਪਣੀ ਮਾਤ-ਭਾਸ਼ਾ ਲਈ ਪ੍ਰਤੀਬੱਧ ਹੋਣ। ਅੰਗਰੇਜ਼ੀ-ਅੰਗਰੇਜ਼ੀ ਕੂਕਣ ਵਾਲੇ ਉੱਕਾ ਨਹੀਂ ਚਾਹੀਦੇ। ਇਸ ਨੂੰ ਪੂਰਨ ਅਧਿਕਾਰ ਹੋਣ। ਇਹ ਸੰਸਥਾ ਸਜ਼ਾ ਦੀ ਸਿਫਾਰਸ਼ ਵੀ ਕਰ ਸਕਦੀ ਹੋਵੇ ਜੋ ਐਕਟ ਅਨੁਸਾਰ ਦਿਤੀ ਜਾਵੇ।

ਇਕ ਗੱਲ ਬੜੇ ਹੀ ਅਫਸੋਸ ਨਾਲ ਕਹਿਣੀ ਪੈਂਦੀ ਹੈ ਪੰਜਾਬੀਆਂ ਵਿਚ ਪੰਜਾਬੀ ਸਾਹਿਤ ਜਾਂ ਕਲਾ ਲਈ ਰੁਚੀ ਹੈ ਹੀ ਨਹੀਂ। ਜੇ ਮਾੜੀ ਮੋਟੀ ਸੀ ਵੀ ਤਾਂ ਪਿਛਲੀ ਅੱਧੀ ਵਿਚ ਇਹ ਪਿੱਛੇ ਹੀ ਪਿੱਛੇ ਗਈ ਹੈ। ਆਜ਼ਾਦੀ ਤੋਂ ਪਹਿਲੇ ਸਮੇਂ ਵਿਚ ਤੇ ਕੁਝ ਕੁ ਮਗਰੋਂ ਤਕ ਵੀ, ਪੰਜਾਬੀ ਦੀ ਹਰ ਕਿਤਾਬ ਘਟੋ ਘਟ ਗਿਆਰਾਂ ਸੌ ਜ਼ਰੂਰ ਹੀ ਛਪਦੀ ਹੁੰਦੀ ਸੀ। ਅਜ ਹਾਲਤ ਇਹ ਹੈ ਕਿ ਪਹਿਲਾਂ ਪੁਸਤਕ ਗਿਆਰਾਂ ਸੌ ਤੋਂ ਸੱਤ ਸੌ ਉਤੇ ਆ ਗਈ ਤੇ ਫੇਰ ਸੱਤ ਸੌ ਤੋਂ ਪੰਜ ਸੌ ਉਤੇ। ਹੁਣ ਹਾਲਤ ਇਹ ਹੈ ਕਿ ਤਿੰਨ ਸੌ ਤੇ ਢਾਈ ਸੌ ਵੀ ਪੁਸਤਕ ਛਾਪੀ ਜਾਂਦੀ ਹੈ। ਕੀ ਇਹ ਪੁਸਤਕ ਦਾ ਛਪਣਾ ਹੈ ? ਇਹ ਤਾਂ ਖਰੜਾ ਹੀ ਸਾਂਭਣਾ ਹੈ। ਕਾਰਨ ਹੈ, ਪੰਜਾਬੀਆਂ ਵਿਚ ਸਾਹਿਤਿਕ ਸ਼ੌਕ ਘਟ ਹੋਣਾ। ਹੋਰ ਸ਼ੌਕ ਬਥੇਰੇ ਹਨ ਜਿਵੇਂ ਖਾਣ ਪੀਣ ਦਾ ਸ਼ੌਕ। ਖਾਣ ਨਾਲੋਂ ਵੀ ਵੀ 'ਪੀਣ' ਦਾ ਸ਼ੌਕ। ਪੈਸੇ ਦੀ ਕੋਈ ਘਾਟ ਨਹੀਂ। ਹਰੇ ਇਨਕਲਾਬ ਨੇ ਬੜੀਆਂ ਛਹਿਬਰਾਂ ਲਾਈਆਂ ਹੋਈਆਂ ਹਨ। ਘਟ ਘਟੋ ਪੰਜਾਬ ਹੋਰਾਂ ਸੂਬਿਆਂ ਨਾਲੋਂ ਅੱਗੇ ਹੈ। ਖਾਂਦੀ-ਪੀਂਦੀ ਕਿਸਾਨੀ ਪੜ੍ਹੀ ਲਿਖੀ ਹੋਈ ਕਿਸਾਨੀ ਵੀ ਹੈ। ਫਾਰਮਾਂ ਵਿਚ ਵੱਡੀਆਂ ਵੱਡੀਆਂ ਕੋਠੀਆਂ ਤੇ ਕਾਰਾਂ ਹਨ। ਚਾਰ ਚਾਰ ਕੁੱਤੇ ਛੇ ਛੇ ਨੌਕਰ, ਵਿਸਕੀਆਂ ਦੀਆਂ ਪੇਟੀਆਂ। ਇਸ ਪਾਸਿਓਂ ਜਿੰਨਾ ਹੀ ਪੰਜਾਬੀ ਸਭ ਤੋਂ ਅਗੇ ਹਨ, ਸਾਹਿਤ ਅਤੇ ਕਲਾ ਵਲੋਂ ਓਨਾ ਹੀ ਸਭ ਤੋਂ ਪਿੱਛੇ ਹਨ। ਇਸ ਗੱਲੋਂ ਪੰਜਾਬੀ ਸਭ ਤੋਂ ਪਛੜੀ ਹੋਈ ਕੌਮੀਅਤ ਹਨ। ਬੈਕਵਰਡ ਕੌਮੀਅਤ। ਪੰਜਾਬੀਆਂ ਵਿਚ ਪੁਸਤਕ ਸਭਿਆਚਾਰ ਉੱਕਾ ਹੈ ਹੀ ਨਹੀਂ।

ਮਨੁਖ ਲਈ ਪੁਸਤਕ ਦਾ ਬੜਾ ਹੀ ਮਹੱਤਵ ਹੈ। ਦੇਵਤਿਆਂ ਤੇ ਰਾਖਸ਼ਾਂ ਨੇ ਸਾਗਰ-ਮੰਥਨ ਕੀਤਾ ਤਾਂ ਚੌਦਾਂ ਰਤਨ ਕਢੇ ਸਨ। ਠੀਕ ਹੈ, ਇਕ ਰਤਨ ਸ਼ਰਾਬ ਵੀ ਉਨ੍ਹਾਂ ਨੇ ਕੱਢੀ ਸੀ। ਪਰ ਸ਼ਰਾਬ ਤੋਂ ਪਹਿਲਾ ਕਿਤਾਬ ਕੱਢੀ ਗਈ ਸੀ। ਅਸੀਂ ਪੰਜਾਬੀ, ਸ਼ਰਾਬ ਵਲ ਤਾ ਟੁਟ ਟੁਟ ਪੈ ਰਹੇ ਹਾਂ, ਕਿਤਾਬ ਵਲ ਨੂੰ ਤੱਕਦੇ ਨਹੀਂ। ਕਿਤਾਬ ਨੂੰ ਅਸੀਂ ਆਖਾਂਗੇ ਕਿ ਇਸਦੀ ਕੀਮਤ ਬਹੁਤੀ ਹੈ। ਸ਼ਰਾਬ ਸਾਨੂੰ ਮਹਿੰਗੀ ਤੋਂ ਮਹਿੰਗੀ ਵੀ ਮਹਿੰਗੀ ਨਹੀਂ ਜਾਪਦੀ, ਸਗੋਂ ਮਹਿੰਗੀ ਸ਼ਰਾਬ ਸਾਡੀ ਸ਼ਾਨ ਨੂੰ ਉੱਚਿਆਂ ਕਰਦੀ ਹੈ। ਇਹ ਸਾਡੇ ਲਈ ਮਾੜੀ ਗੱਲ ਹੈ। ਇਹ ਆਪਣੇ ਆਪ ਨੂੰ ਮਾਨਸਿਕ ਪੱਖੋਂ ਪਿੱਛੇ ਰੱਖਦੇ ਜਾਣਾ ਹੈ। ਮਨੁਖ ਦਾ ਮਨੁਖ ਬਣਨਾ ਭਾਵੇਂ ਬਹੁਤ ਔਖਾ ਹੈ, ਪਰ ਇਕ ਕਿਤਾਬ ਹੈ ਜੋ ਇਸ ਕੰਮ ਲਈ ਸਾਡੀ ਸਭ ਤੋਂ ਵਧ ਸਹਾਇਤਾ ਕਰਦੀ ਹੈ। ਪੂਰਵਜਾਂ ਨੇ ਐਵੇਂ ਨਹੀਂ ਭੋਜ-ਪੱਤਰ ਲੱਭ ਲੱਭ ਕੇ ਸਾਨੂੰ ਵੇਦਾਂ ਦੀ ਬਖਸ਼ਿਸ਼ ਕੀਤੀ। ਸਾਨੂੰ ਇਸ ਮਹੱਤਵ ਦੀ ਪਹਿਚਾਣ ਕਰਨੀ ਚਾਹੀਦੀ ਹੈ।

ਪੰਜਾਬ ਵਿਚ ਪੁਸਤਕ ਸਭਿਆਚਾਰ ਪੈਦਾ ਕਰਨ ਬਾਰੇ ਸਰਕਾਰ ਉਤੇ ਵੀ ਬਹੁਤ ਵੱਡੀ ਜ਼ਿੰਮੇਵਾਰੀ ਆ ਪੈਂਦੀ ਹੈ। ਪੰਜਾਬ ਵਿਚ ਬਾਰਾਂ ਹਜ਼ਾਰ ਤੋਂ ਕੁਝ ਉਤੇ ਹੀ ਪਿੰਡ ਹਨ। ਅੱਵਲ ਤਾਂ ਹਰ ਪਿੰਡ ਵਿਚ ਹੀ ਲਾਇਬਰੇਰੀ ਚਾਹੀਦੀ ਹੈ, ਨਹੀਂ ਤਾਂ ਹਾਲੇ ਅੱਧੇ ਪਿੰਡਾਂ ਵਿਚ ਅਵੱਸ਼ ਲਾਇਬਰੇਰੀਆਂ ਦਾ ਜਾਲ ਵਿਛ ਜਾਣਾ ਚਾਹੀਦਾ ਹੈ। ਸਰਕਾਰ ਵਲੋਂ ਪੁਸਤਕਾਂ ਦੀ ਥੋਕ ਖਰੀਦਾਰੀ ਕੀਤੀ ਜਾਵੇ। ਵੱਖ ਹੀ ਇਹ ਮਹਿਕਮਾ ਹੋਵੇ। ਲਾਇਬਰੇਰੀਅਨ ਭਰਤੀ ਹੋਣ। ਸਰਪੰਚਾਂ ਦੇ ਘਰ ਪੁਸਤਕਾਂ ਰਖ ਦੇਣ ਦਾ ਕੋਈ ਮਤਲਬ ਨਹੀਂ। ਸਰਪੰਚਾਂ ਲਈ ਇਹ ਮੱਲੋਮੱਲੀ ਦਾ ਕੰਮ ਬੜਾ ਹੀ ਮੁਸ਼ਕਲ ਹੈ। ਪੰਚਾਇਤਾਂ, ਲਾਇਬਰੇਰੀਆਂ ਲਈ ਕਮਰਿਆਂ ਦਾ ਪ੍ਰਬੰਧ ਕਰਨ। ਫੇਰ ਪੈਦਾ ਹੋਵੇਗਾ ਪੰਜਾਬ ਵਿਚ ਪੁਸਤਕ ਸਭਿਆਚਾਰ। ਫੇਰ ਲੋਕਾਂ ਨੂੰ ਆਪੋ ਆਪਣੀ ਲਾਇਬਰੇਰੀ ਬਣਾ ਲੈਣ ਦੀ ਗੇਝ ਵੀ ਪੈਂਦੀ ਜਾਵੇਗੀ। ਨੌਜਵਾਨਾਂ ਦੀ ਮਾਨਸਿਕਤਾ ਵੀ ਸਿਹਤਮੰਦ ਬਣੇਗੀ।

ਪੰਜਾਬੀ ਸਭਿਆਚਾਰ ਬਾਰੇ ਬਹੁਤ ਵਾਰ ਅਸੀਂ ਬੜੇ ਭੁਲੇਖੇ ਜਿਹੇ ਵਿਚ ਰਹਿੰਦੇ ਹਾਂ। ਗਿੱਧਾ ਅਤੇ ਭੰਗੜਾ ਸਾਡੇ ਸਭਿਆਚਾਰ ਦਾ ਹਿਸਾ ਹਨ ਤੇ ਜਾਨਦਾਰ ਹਿੱਸਾ ਹਨ, ਪਰ ਨਿਰਾਪੁਰਾ ਕੇਵਲ ਇਹੀਓ ਸਾਡਾ ਸਭਿਆਚਾਰ ਨਹੀਂ। ਸਭਿਆਚਾਰ ਬੜਾ ਵਿਸ਼ਾਲ ਤੇ ਵੰਨ-ਸੁਵੰਨੇ ਫੁੱਲਾਂ ਵਾਲੇ ਬਾਗ ਦੀ ਮਹਿਕ ਹੁੰਦਾ ਹੈ। ਕਿਸੇ ਵੀ ਕੌਮੀਅਤ ਦੇ ਸਮੁਚੇ ਗੁਣਾਂ ਤੇ ਫੁੱਲਾਂ ਦੀ ਮਹਿਕ। ਪਰ ਸਾਡੇ ਲਈ ਅੱਜ ਗਿੱਧਾ ਅਤੇ ਭੰਗੜਾ ਹੀ ਸਮੁਚਾ ਸਭਿਆਚਾਰ ਬਣਿਆ ਹੋਇਆ ਹੈ। ਇਹ ਬੜੀ ਹੀ ਗਲਤ ਰੁਚੀ ਹੈ। ਸਾਡੀਆਂ ਸਰਕਾਰਾਂ ਵੀ ਇਸੇ ਗਲਤ ਰੁਚੀ ਦਾ ਸ਼ਿਕਾਰ ਬਣੀਆਂ ਹੋਈਆਂ ਹਨ। ਅਸਲ ਵਿਚ ਇਹ ਪੁਸਤਕ ਹੈ ਜੋ ਕਿਸੇ ਵੀ ਸਭਿਆਚਾਰ ਦੀ ਬੁਨਿਆਦ ਦੀ ਪਹਿਲੀ ਇੱਟ ਹੈ। ਲੋਕ ਗੀਤ, ਲੋਕ ਕਹਾਣੀਆਂ, ਲੋਕਾਂ ਦੇ ਅਖਾਣ ਆਦਿ, ਜੋ ਮੁਢਲਾ ਸਾਹਿਤ ਹੁੰਦੇ ਹਨ, ਇਸ ਬੁਨਿਆਦ ਦੀ ਇੱਟ ਹਨ। ਫ਼ਰੀਦ ਦੇ ਸ਼ਲੋਕ, ਗੁਰੂਆਂ ਦੀ ਪਵਿਤਰ ਬਾਣੀ, ਸ਼ਾਹ ਹੁਸੈਨ, ਬੁਲੇਸ਼ਾਹ

ਵਾਰਿਸਸ਼ਾਹ ਤੇ ਹਾਸ਼ਮ ਆਦਿ ਸਾਡੇ ਸਭਿਆਚਾਰ ਦੀਆਂ ਬੁਨਿਆਦਾਂ ਦੇ ਨਿਆਈਂ ਹਨ।

ਆਪਣੀ ਮਾਤ ਭਾਸ਼ਾ, ਪੰਜਾਬੀ, ਬਾਰੇ ਪੰਜਾਬੀਆਂ ਨੂੰ ਅਜੇ ਵੀ ਬੜੇ ਭੁਲੇਖੇ ਹਨ। ਚੰਗੇ ਚੰਗੇ ਪੜ੍ਹੇ ਲਿਖੇ ਵੀ ਸੌਖ ਨਾਲ ਕਹਿ ਦਿੰਦੇ ਹਨ, "ਪੰਜਾਬੀ ਭਾਸ਼ਾ ਨਹੀਂ ਹੈ, ਇਹ ਗੰਵਾਰੂ ਬੋਲੀ ਹੈ ਤੇ ਗਾਲ੍ਹਾਂ ਦੀ ਜ਼ਬਾਨ ਹੈ।" ਇਹ ਬੜੀ ਹੀ ਗਲਤ ਸੋਚ ਹੈ। ਕੀ ਗਾਲ੍ਹਾਂ ਕੱਢਣ ਤੋਂ ਸੰਸਕ੍ਰਿਤ, ਅਰਬੀ, ਜਰਮਨ, ਫਰੈਂਚ ਆਦਿ ਕਦੇ ਜਵਾਬ ਦੇ ਦਿੰਦੀਆਂ ਹਨ ? ਰੂਸੀ ਗਾਲ੍ਹਾਂ ਨਹੀਂ ਕੱਢਦੇ ? ਚੀਨੀ ਗਾਲ੍ਹਾਂ ਨਹੀਂ ਕੱਢਦੇ ? ਇਹ ਤਾਂ ਸੰਸਾਰ ਦੀਆਂ ਮੰਨੀਆਂ ਹੋਈਆਂ ਅਤੀ ਉੱਨਤ ਬੋਲੀਆਂ ਹਨ ? ਜਿਸ ਨੇ ਗਾਲ੍ਹ ਕੱਢਣੀ ਹੈ, ਉਹ ਇਨ੍ਹਾਂ ਵਿਚ ਵੀ ਕੱਢੇਗਾ। ਗਾਲ੍ਹਾਂ ਜ਼ਬਾਨਾਂ ਨਹੀਂ ਕੱਢਦੀਆਂ, ਵਅਕਤੀ ਕੱਢਦੇ ਹੁੰਦੇ ਹਨ। ਇਕ ਵਿਅਕਤੀ ਪੰਜਾਬੀ ਬੋਲੀ ਨੂੰ ਗਾਲ੍ਹਾਂ ਲਈ ਵਰਤਦਾ ਹੈ, ਦੂਜਾ ਕੋਈ ਫ਼ਰੀਦ ਹੈ ਜੋ ਇਸੇ ਬੋਲੀ ਵਿਚ ਇਹੋ ਜਿਹੇ ਸ਼ਲੋਕਾਂ ਦੀ ਰਚਨਾ ਕਰਦਾ ਹੈ ਜੋ ਵੇਦਾਂ ਦੀਆਂ ਰਿਚਾਵਾਂ ਦੇ ਮੁਕਾਬਲੇ ਜਾ ਪੁਜਦੇ ਹਨ। ਫ਼ਰੀਦ ਦੇ ਸ਼ਲੋਕਾਂ ਵਿਚੋਂ ਸ਼ਹਿਦ ਟਪਕ ਰਿਹਾ ਹੈ।

ਦੇਸ ਨੂੰ ਆਜ਼ਾਦ ਹੋਇਆਂ ਪੰਜਾਹ ਵਰ੍ਹੇ ਹੋ ਚੁਕੇ ਹਨ। ਇਸ ਅੱਧੀ ਸਦੀ ਵਿਚ ਅਸੀਂ ਅੱਗੇ ਵਧਣ ਦੀ ਥਾਂ ਪਿੱਛੇ ਵੱਲ ਨੂੰ ਗਏ ਹਾਂ, ਖਾਸ ਕਰਕੇ ਨੈਤਿਕਤਾ ਤੇ ਆਪਣੀਆਂ ਕਦਰਾਂ-ਕੀਮਤਾਂ ਪੱਖੋਂ। ਇਸ ਦਾ ਅਸਰ ਸਾਹਿਤ ਅਤੇ ਕਲਾ ਉਤੇ ਵੀ ਪਿਆ ਹੈ। ਸਾਡੇ ਗੁਰੂ, ਸਾਡੇ ਸੰਤ, ਸਾਡੇ ਸੂਫ਼ੀ, ਸਾਡੇ ਭਗਤ, ਸਾਡੀ ਨਰੋਈ ਪਰੰਪਰਾ ਹਨ। ਇਹ ਪਰੰਪਰਾ ਮਾਨਵ ਜਾਤੀ ਨੂੰ ਤੋੜਦੀ ਨਹੀਂ, ਜੋੜਦੀ ਹੈ। ਇਹ ਮਾਨਸ ਕੀ ਜਾਤਿ ਸਭ ਨੂੰ ਇਕੋ ਹੀ ਪਹਿਚਾਨਣ ਦੀਆਂ ਸਿਫ਼ਾਰਸ਼ਾਂ ਕਰਨ ਵਾਲੀ ਹੈ। ਇਹ ਲਾਲੋਆਂ ਦੇ ਹਿਤ ਪੂਰਦੀ ਮਨੁਖ ਹੱਥੋਂ ਮਨੁਖ ਦੀ ਲੁਟ ਨੂੰ ਮਾੜਾ ਸਮਝ ਰਹੀ ਹੈ। ਕੋਈ ਗੁਰੂ, ਕੋਈ ਸੰਤ, ਫਿਰਕਾਪ੍ਰਸਤ ਨਹੀਂ ਸੀ। ਨਾ ਹੀ ਸੀ ਕੋਈ ਜਾਤੀਵਾਦੀ। ਲੇਖਕਾਂ ਨੂੰ ਇਸ ਗੱਲੋਂ ਚੁਕੰਨੇ ਹੋਣਾ ਚਾਹੀਦਾ ਹੈ। ਅੱਜ ਫਿਰਕਾਪ੍ਰਸਤੀ ਤੇ ਧਾਰਮਿਕ ਬੁਨਿਆਦਵਾਦ ਦਨਦਨਾਉਂਦੇ ਫਿਰਦੇ ਹਨ। ਲੇਖਕਾਂ ਨੂੰ ਇਨ੍ਹਾਂ ਘਾਤਕ ਤੇ ਮਾਨਵ-ਦੋਖੀ ਵਿਚਾਰਾਂ ਵਲ ਨੂੰ ਕਲਮ ਸੇਧਣੀ ਚਾਹੀਦੀ ਹੈ। ਮੂਲਵਾਦ ਕੋਈ ਵੀ ਹੋਵੇ, ਸਿੱਖ ਮੂਲਵਾਦ ਹੋਵੇ, ਹਿੰਦੂ ਜਾਂ ਇਸਲਾਮੀ ਹੋਵੇ, ਇਹ ਸਦਾ ਹੀ ਘਾਤਕ ਹੁੰਦੇ ਹਨ। ਮਾਰਕਸਵਾਦੀ ਮੂਲਵਾਦ ਵੀ ਇਸੇ ਹੀ ਤਰ੍ਹਾਂ ਘਾਤਕ ਹੈ। ਸਭਨਾਂ ਮੂਲਵਾਦਾ ਤੋਂ ਪਰਹੇਜ਼ ਰੱਖਣਾ ਚਾਹੀਦਾ ਹੈ। ਸਾਡੀਆਂ ਮਹਾਨ ਲਹਿਰਾਂ, ਭਗਤੀ ਲਹਿਰ ਤੇ ਸੂਫ਼ੀ ਲਹਿਰ ਦਾ ਇਹੋ ਹੀ ਸੰਦੇਸ਼ ਹੈ।

ਕੇਂਦਰੀ ਪੰਜਾਬੀ ਲੇਖਕ ਸਭਾ ਸਮੂਹ ਪੰਜਾਬੀ ਲੇਖਕਾਂ ਦੀ ਸਿਰਮੌਰ ਜਥੇਬੰਦੀ ਹੈ। ਇਹ ਬੜੀ ਹੀ ਗੌਰਵਸ਼ਾਲੀ ਹੈ। ਇਸ ਦੇ ਪਹਿਲੇ ਪ੍ਰਧਾਨ ਮਹਾਨ ਪੰਜਾਬੀ ਲੇਖਕ ਸ: ਗੁਰਬਖਸ਼ ਸਿੰਘ ਪ੍ਰੀਤਲੜੀ ਸਨ ਤੇ ਪਹਿਲੇ ਜਨਰਲ ਸਕੱਤਰ ਪ੍ਰਸਿਧ ਦੇਸ਼ ਭਗਤ ਗਿਆਨੀ ਹੀਰਾ ਸਿੰਘ ਦਰਦ ਜੀ। ਫੇਰ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਵੀ ਪ੍ਰਧਾਨ ਰਹੇ ਤੇ ਉਘੇ ਪੰਜਾਬੀ ਪਿਆਰੇ ਡਾ. ਐਮ. ਐਸ. ਰੰਧਾਵਾ ਵੀ। ਗਿਆਨੀ ਗੁਰਮੁਖ ਸਿੰਘ ਮੁਸਾਫਿਰ ਪ੍ਰਧਾਨ ਸਾਡੇ ਪਹਿਲਾਂ ਰਹੇ, ਮੁਖ ਮੰਤਰੀ ਪਿੱਛੋਂ ਬਣੇ। 'ਅਜੀਤ' ਦੇ ਸੰਪਾਦਕ ਸ. ਸਾਧੂ ਸਿੰਘ ਹਮਦਰਦ ਜੀ ਵੀ ਸਾਡੇ ਪ੍ਰਧਾਨ ਰਹੇ ਹਨ। ਇਹ ਸਭਾ ਹਰ ਵਿਚਾਰ ਦੇ ਲੇਖਕਾਂ ਦੀ ਸਭਾ ਹੈ। ਪ੍ਰੋ. ਮੋਹਨ ਸਿੰਘ, ਰੌਸ਼ਨ ਲਾਲ ਅਹੂਜਾ, ਸੰਤ ਸਿੰਘ ਸੇਖੋਂ, ਸੁਜਾਨ ਸਿੰਘ, ਬਲਵੰਤ ਗਾਰਗੀ, ਪ੍ਰੋ. ਪ੍ਰੀਤਮ ਸਿੰਘ, ਡਾ. ਹਰਚਰਨ ਸਿੰਘ ਅਤੇ ਹੋਰ ਵਡੇਰੇ ਲੇਖਕ ਇਹਦੇ ਸੰਚਾਲਕਾਂ ਵਿਚੋਂ ਹਨ। ਇਹ ਸਾਰੇ ਇਹਦੇ ਉਚੇ ਅਹੁਦਿਆਂ ਉਤੇ ਵੀ ਰਹਿ ਚੁਕੇ ਹਨ। ਕੁਲਵੰਤ ਸਿੰਘ ਵਿਰਕ ਆਦਿ ਸਾਰੇ ਨਾਮਵਰ ਲੇਖਕ ਇਸ ਸਭਾ ਨੂੰ ਸਿਰਜਣ ਵਾਲੇ ਹਨ। ਅਜ, ਇਸ ਸਭਾ ਨਾਲ, ਦੇਸ ਤੇ ਬਦੇਸਾਂ ਦੀਆਂ ਲਗਪਗ ੯੧ ਸਾਹਿਤ ਸਭਾਵਾਂ ਜੁੜੀਆਂ ਹੋਈਆਂ ਹਨ ਜੋ ਆਪੋ-ਆਪਣੇ ਖੇਤਰਾਂ ਵਿਚ ਪੰਜਾਬੀ ਬੋਲੀ ਤੇ ਸਾਹਿਤ ਦੇ ਵਿਕਾਸ ਲਈ ਕਾਰਜਸ਼ੀਲ ਹਨ। ੨੦੦੦ ਦੇ ਨੇੜੇ ਤੇੜੇ ਲੇਖਕ ਅਤੇ ਸਾਹਿਤ ਰਸੀਏ ਇਸ ਦੇ ਮੈਂਬਰ ਤੇ ਜੀਵਨ ਮੈਂਬਰ ਹਨ। ਇਹ ਰਜਿਸਟਰਡ ਸੰਸਥਾ ਹੈ। ਹਰ ਦੋ ਵਰ੍ਹਿਆਂ ਮਗਰੋਂ ਇਸ ਦੇ ਅਹੁਦੇਦਾਰਾਂ ਦੀ ਬਾਕਾਇਦਾ ਚੋਣ ਹੁੰਦੀ ਹੈ। ਪਰ ਸਭਾ ਕੋਲ ਕਿਸੇ ਬੱਝਵੇਂ ਫੰਡ ਦਾ ਕੋਈ ਹੀਲਾ ਨਹੀਂ। ਇਸ ਦੇ ਸਾਰੇ ਅਹੁਦੇਦਾਰ ਤੇ ਕਾਰਜਕਾਰਨੀ ਮੈਂਬਰ ਬਿਨਾਂ ਕੋਈ ਤਨਖਾਹ ਜਾਂ ਭੱਤਾ ਲਿਆਂ ਹੀ ਕੰਮ ਕਰਦੇ ਹਨ ਤੇ ਮੀਟਿੰਗਾਂ ਵਿਚ ਆਉਣ ਜਾਣ ਦਾ ਖਰਚ ਵੀ ਆਪ ਹੀ ਕਰਦੇ ਹਨ। ਸਭਾ ਦਾ ਕੋਈ ਦਫਤਰ ਜਾਂ ਪੱਕਾ ਥਾਂ ਟਿਕਾਣਾ ਨਹੀਂ। ਜਨਰਲ ਸਕੱਤਰ ਦਾ ਆਪਣਾ ਘਰ ਹੀ ਸਭਾ ਦਾ ਦਫਤਰ ਹੁੰਦਾ ਹੈ। ਜਨਰਲ ਸਕੱਤਰ ਬਦਲ ਜਾਵੇ ਤਾਂ ਦਫਤਰ ਬਦਲ ਜਾਂਦਾ ਹੈ। ਕਦੇ ਦਫਤਰ

ਚੰਡੀਗੜ੍ਹ ਤੇ ਕਦੇ ਜਲੰਧਰ ਹੁੰਦਾ ਹੈ ਤੇ ਕਦੇ ਮਾਲੇਰਕੋਟਲੇ। ਇਹ ਬੜੀ ਹੀ ਦੁਖ ਦੀ ਗੱਲ ਹੈ। ਘੋਰ ਮਾਲੀ ਸੰਕਟ ਵਿਚ ਤਾਂ ਸਭਾ ਆਪਣੇ ਜਨਮ ਤੋਂ ਹੀ ਘਿਰੀ ਚਲੀ ਆ ਰਹੀ ਹੈ। ਹਾਲਾਂਕਿ ਇਹ ਭਾਰਤ ਭਰ ਚੋਂ ਸਭ ਤੋਂ ਚੰਗੇ ਖਾਂਦੇ ਪੀਂਦੇ ਸੂਬੇ ਪੰਜਾਬ ਦੀ ਸਭਾ ਹੈ।

ਸਭਾ ਦੇ ਪੱਕੇ ਦਫਤਰ ਲਈ, ਪੰਜਾਬ ਦੇ ਮੁਖ ਮੰਤਰੀ ਜੀ ਨੂੰ, ਇਕ ਏਕੜ ਜ਼ਮੀਨ ਦੇਣ ਲਈ, ਸਭਾ ਵਲੋਂ ਲਿਖਤੀ ਬਿਨੈ ਪੱਤਰ ਦਿਤਾ ਗਿਆ ਹੈ ਤੇ ਮੰਗ ਕੀਤੀ ਗਈ ਗਈ ਹੈ ਕਿ ਇਹ ਜ਼ਮੀਨ ਨਾਂ-ਮਾਤਰ ਕੀਮਤ ਉਤੇ (ਜਾਂ ਤੋਹਫ਼ੇ ਵਜੋਂ) ਦਿਤੀ ਜਾਵੇ। ਮੋਹਾਲੀ, ਬੱਸ ਸਟੈਂਡ ਲਾਗੇ, ਇਹ ਜ਼ਮੀਨ ਮਿਲ ਸਕੇ ਤਾਂ ਸਭਾ ਆਪਣੇ ਦਫਤਰ ਦੀ ਉਸਾਰੀ ਬਾਰੇ ਸੋਚ ਸਕੇ—ਜਿਸ ਦਾ ਨਾਂ ਸਭਾ ਨੇ 'ਲੇਖਕ ਭਵਨ' ਪ੍ਰਵਾਨ ਕੀਤਾ ਹੈ। ਆਸ ਹੈ ਪੰਜਾਬ ਸਰਕਾਰ, ਇਹ ਮੰਗ ਪ੍ਰਵਾਨ ਕਰਨ ਦੀ ਮਿਹਰਬਾਨੀ ਕਰੇਗੀ। ਬੜੀ ਛੋਟੀ ਮੰਗ ਹੈ (ਏਨੀ ਤੁੱਛ ਮੰਗ ਵੀ ਅਸੀਂ ਡਰਦਿਆਂ-ਡਰਦਿਆਂ ਕੀਤੀ ਹੈ...ਨੰਗ-ਮੁਨੰਗ ਲੇਖਕਾਂ ਨੇ। ਹਾਲਾਂਕਿ ਸਾਨੂੰ ਬਹੁਤ ਵੱਡੀ ਮੰਗ ਕਰ ਲੈਣੀ ਚਾਹੀਦੀ ਸੀ—ਜਿਹੋ ਜਿਹਾ ਪੰਜਾਬ ਸਾਡਾ ਸਖ਼ੀ ਦਿਲ ਦਾ ਸੂਬਾ ਹੈ ਤੇ ਜਿਹੋ ਜਿਹੀ ਇਸ ਸਭਾ ਦੀ ਸ਼ਾਨ ਤੇ ਬੁਲੰਦੀ ਹੈ।) ਅਸੀਂ ਧੰਨਵਾਦੀ ਹੋਵਾਂਗੇ। ਬਹੁਤ-ਬਹੁਤ ਧੰਨਵਾਦੀ।

ਅੰਤ ਵਿਚ ਮੈਂ ਇਕ ਗੱਲ ਪੰਜਾਬ ਦੀਆਂ ਸਾਰੀਆਂ ਹੀ ਰਾਜਨੀਤਕ ਪਾਰਟੀਆਂ ਨੂੰ ਜ਼ੋਰ ਨਾਲ ਆਖਣੀ ਚਾਹੁੰਦਾ ਹਾਂ—ਕੇਵਲ ਅਸੀਂ ਪੰਜਾਬੀ ਲੇਖਕ ਹੀ ਅਜੇ ਤਕ ਪੰਜਾਬੀ ਦੇ ਮੁਦਈ ਚਲੇ ਆ ਰਹੇ ਹਾਂ। ਰਾਜਨੀਤਕ ਪਾਰਟੀਆਂ ਇਸ ਪਾਸਿਓਂ ਉੱਕਾ ਹੀ ਅਵੇਸਲੀਆਂ ਹੋਈਆਂ ਹੋਈਆਂ ਹਨ। ਸ਼ਾਇਦ ਇਸ ਪਾਸੇ ਵਲ ਕੋਈ ਵੋਟ-ਬੈਂਕ ਨਹੀਂ ਹੈ। ਨਾ ਪੰਜਾਬੀ ਬੋਲੀ ਕੋਲ ਹੀ ਵੋਟਾਂ ਦਾ ਕੋਈ ਬੈਂਕ ਹੈ, ਨਾ ਪੰਜਾਬੀ ਸਾਹਿਤ ਕੋਲ ਤੇ ਨਾ ਪੰਜਾਬੀ ਲੇਖਕਾਂ ਕੋਲ। ਸਬੱਬ ਨਾਲ, ਜੇਕਰ ਅਸੀਂ, ਸੂਚੀ ਦਰਜ ਜਾਤੀਆਂ ਵਾਂਗ, ਵੋਟ-ਬੈਂਕ ਹੁੰਦੇ ਤਾਂ ਸ਼ਾਇਦ ਸੱਭੇ ਪਾਰਟੀਆਂ ਹੀ ਇਸ ਪਾਸੇ ਵਲ ਉੱਲਰਦੀਆਂ; ਪਰ ਇਹ ਚੰਗੀ ਗੱਲ ਨਹੀਂ। ਕਿਸੇ ਵੀ ਕੌਮੀਅਤ ਲਈ ਬੋਲੀ, ਮਾਂ ਦਾ ਦੁੱਧ ਹੈ। ਇਸ 'ਦੁੱਧ' ਦੀ ਸ਼ਕਤੀ ਜਿੰਨੀ ਹੋਰ ਕੋਈ ਵੀ ਸ਼ਕਤੀ ਨਹੀਂ। ਰਾਜਨੀਤਕ ਪਾਰਟੀਆਂ ਨੂੰ ਇਸ ਦੁੱਧ ਦੀ ਸ਼ਕਤੀ ਦੀ ਪਹਿਚਾਣ ਹੋਣੀ ਚਾਹੀਦੀ ਹੈ। ਆਪਣੇ ਆਪਣੇ ਪਾਰਟੀ ਵਖਰੇਵਿਆਂ ਤੋਂ ਉਚੇ ਉਠ, ਸਾਨੂੰ, ਸਭ ਨੂੰ, ਇਕ ਹੋ ਕੇ, ਪੰਜਾਬੀ ਬੋਲੀ ਤੇ ਸਾਹਿਤ ਲਈ, ਪੰਜਾਬ ਵਿਚ ਇਕ ਬਲਵਾਨ ਲਹਿਰ ਸਿਰਜਣੀ ਚਾਹੀਦੀ ਹੈ। ਇਹ ਕੇਵਲ ਸਾਡਾ ਹੀ ਕੰਮ ਨਹੀਂ—ਕੇਵਲ ਪੰਜਾਬੀ ਲੇਖਕਾਂ ਦਾ—ਸਭ ਪੰਜਾਬੀ ਇਸ ਕੰਮ ਵਿਚ ਸ਼ਾਮਲ ਹੋਣੇ ਚਾਹੀਦੇ ਹਨ। ਇਸੇ ਨਾਲ ਪੰਜਾਬੀ ਬੋਲੀ, ਸਾਹਿਤ ਅਤੇ ਪੰਜਾਬੀਆਂ ਦੀ ਸ਼ਾਨ ਉਚੀ ਹੋ ਸਕਦੀ ਹੈ।

ਇਕ ਗੱਲ ਹੋਰ ਮੈਂ ਏਥੇ ਸਾਫ਼ ਕਰ ਦੇਣੀ ਚਾਹੁੰਦਾ ਹਾਂ: ਅਸੀਂ ਪੰਜਾਬੀ ਦੇ ਮੁਦੱਈ ਹਾਂ, ਪਰ ਕਦਾਚਿਤ ਵੀ ਹਿੰਦੀ ਜਾਂ ਅੰਗਰੇਜ਼ੀ ਦੇ ਵਿਰੋਧੀ ਨਹੀਂ। ਹਿੰਦੀ ਭਾਰਤ ਦੀ ਸੰਪਰਕ ਭਾਸ਼ਾ ਹੈ, ਅੰਗਰੇਜ਼ੀ ਸੰਸਾਰ ਦੀ ਸੰਪਰਕ ਭਾਸ਼ਾ। ਸਾਨੂੰ ਇਨ੍ਹਾਂ ਦੇ ਇਹ ਅਸਥਾਨ ਸਦਾ ਹੀ ਪ੍ਰਵਾਨ ਹਨ। ਪਰ ਜੋ ਅਸਥਾਨ, ਪੰਜਾਬ ਵਿਚ, ਪੰਜਾਬੀ ਦਾ ਹੋਣਾ ਚਾਹੀਦਾ ਹੈ, ਉਹ ਕਦਾਚਿਤ ਵੀ ਕਿਸੇ ਹੋਰ ਨੂੰ ਮਿਲਣਾ ਨਹੀਂ ਚਾਹੀਦਾ। ਪੰਜਾਬ ਵਿਚ, ਪੰਜਾਬੀ ਹੀ, ਆਪਣੇ ਘਰ ਦੀ ਰਾਣੀ ਚਾਹੀਦੀ ਹੈ।

ਯਾਤਰਾ ੨

# ਅਮਰੀਕਾ 'ਫ਼ਤਹਿ' ਕੀਤੀ

—ਵਰਿਆਮ ਸਿੰਘ ਸੰਧੂ

ਨੌਂ ਜੁਲਾਈ ਨੂੰ ਮੈਂ ਵਾਪਸ ਜਲੰਧਰ ਪੁਜਾ ਪਰ ਉਸੇ ਸ਼ਾਮ, ਅਮਰੀਕਾ ਦਾ ਵੀਜ਼ਾ ਲਵਾਉਣ ਪਿਛੋਂ ਜਗਦੀਸ਼ ਸਿੰਘ ਹੁਰਾਂ ਪਤਾ ਕੀਤਾ ਤਾਂ ਮੇਰੀ ਲੈਟਰ ਪਹੁੰਚ ਚੁਕੀ ਸੀ। ਉਹਨਾਂ ਦੀ ਦਿਤੀ ਸੂਚਨਾ ਮੇਰੇ ਤਕ ਪੁਜਣ ਵਿਚ ਮੇਰੇ ਟੈਲੀਫੋਨ ਨੇ ਖਰਾਬ ਹੋ ਕੇ ਰੁਕਾਵਟ ਤਾਂ ਪਾਈ ਪਰ ਫਿਰ ਵੀ ਦਸ ਜੁਲਾਈ ਸਵੇਰੇ ਸਵੇਰੇ ਮੈਨੂੰ ਖ਼ਬਰ ਮਿਲ ਹੀ ਗਈ। ਮੈਨੂੰ ਪਿਛੇ ਨੂੰ ਭੱਜ ਭੱਜ ਪੈਂਦੀ ਆਪਣੀ ਕਾਹਲੀ 'ਤੇ ਗੁਸਾ ਆਇਆ। ਜੇ ਕੱਲ੍ਹ ਰੁਕ ਜਾਂਦਾ! ਹੁਣ ਮੈਂ ਸੋਚਿਆ ਕਿ ਅੱਜ ਹੀ ਜਾ ਕੇ ਦਿੱਲੀ ਕੁਝ ਹੋ ਤਾਂ ਸਕਣਾ ਨਹੀਂ ਇਸ ਲਈ ਮੈਂ ਫੋਨ ਕਰ ਦਿਤਾ ਕਿ ਮੈਂ ਰਾਤ ਦੀ ਬੱਸ ਵਿਚ ਬੈਠ ਕੇ ਗਿਆਰਾਂ ਜੁਲਾਈ ਨੂੰ ਸਵੇਰੇ ਹੀ ਉਹਨਾਂ ਕੋਲ ਪਹੁੰਚ ਜਾਵਾਂਗਾ।

ਅਗਲੀ ਸਵੇਰ ਮਿੱਥੇ ਸਮੇਂ 'ਤੇ ਦਿੱਲੀ ਅਨਜਾਣ ਹੁਰਾਂ ਦੇ ਘਰ ਪਹੁੰਚ ਗਿਆ।

"ਬੜੀ ਛੇਤੀ ਛੇਤੀ ਦਿੱਲੀ ਆਉਂਦੇ ਜਾਂਦੇ ਓ ਤੁਸੀਂ।" ਮੈਨੂੰ ਅਨਜਾਣ ਨੇ ਛੇੜਿਆ।

ਉਹਨਾਂ ਤੋਂ ਕੁਝ ਨਵੀਆਂ ਸੂਚਨਾਵਾਂ ਮਿਲੀਆਂ।

"ਗੁਲਜ਼ਾਰ ਸੰਧੂ ਨੂੰ ਕੈਨੇਡਾ ਵਾਲਿਆਂ ਨੇ ਵੀਜ਼ਾ ਨਹੀਂ ਦਿੱਤਾ। ਉਹ ਵਾਪਸ ਚੰਡੀਗੜ੍ਹ ਚਲਾ ਗਿਆ। ਕਹਿੰਦਾ, ਮੈਂ ਕਾਨਫਰੰਸ 'ਤੇ ਈ ਨਹੀਂ ਜਾਂਦਾ।"

"ਅਸੀਂ ਕੈਨੇਡਾ ਸਾਧੂ ਸਿੰਘ ਨੂੰ ਤੁਹਾਡੇ ਵਲੋਂ ਫੋਨ ਕਰ ਦਿਤਾ ਸੀ। ਉਸ ਨੇ ਫੈਕਸ ਰਾਹੀਂ ਤੁਹਾਡੇ ਲਈ ਸਪਾਂਸਰਸ਼ਿਪ ਭੇਜ ਦਿਤੀ ਹੈ।"

ਸਾਡਾ ਵੀਜ਼ਾ ਤਾਂ ਸੌਖਾ ਹੀ ਲਗ ਗਿਆ ਪਰ ਕੁਝ ਨੂੰ ਨਾਂਹ ਵੀ ਹੋ ਗਈ।......ਬਚਿੰਤ ਕੌਰ ਦੀ ਭੈਣ ਨੂੰ ਅੰਬੈਸੀ ਵਾਲੇ ਪੁਛਦੇ, "ਤੂੰ ਕਾਨਫਰੰਸ 'ਤੇ ਕੀ ਕਰਨ ਜਾਣੈਂ? ਕਹਿੰਦੀ, "ਗਿੱਧਾ ਪਾਉਣ" ਉਹਨਾਂ ਰਫਿਊਜ਼ ਕਰ ਦਿਤਾ।"

ਕੈਨੇਡਾ ਦੀ ਛੱਡ ਕੇ ਮੈਨੂੰ ਅਮਰੀਕਾ ਦੇ ਵੀਜ਼ੇ ਦਾ ਫਿਕਰ ਸੀ। ਥੋੜ੍ਹੇ ਚਿਰ ਬਾਦ ਜਦੋਂ ਅਸੀਂ ਕਾਰ, ਤੇ ਅਮਰੀਕਨ ਅੰਬੈਸੀ ਵਲ ਜਾ ਰਹੇ ਸਾਂ ਤਾਂ ਉਹ ਦੋਵੇਂ ਹਲਕੇ ਫੁਲ ਸਨ। ਉਹਨਾਂ ਦੋਹਾਂ ਨੇ ਮੈਨੂੰ ਉਥੇ ਛਡ ਕੇ ਆਪ ਬਰਤਾਨੀਆਂ ਦੇ ਸਫਾਰਤਖਾਨੇ ਜਾਣਾ ਸੀ।

ਅਮਰੀਕਨ ਅੰਬੈਸੀ ਦੇ ਬਾਹਰ ਲੋਕਾਂ ਦੀ ਲੰਮੀ ਕਤਾਰ ਬਣੀ ਹੋਈ ਸੀ ਪਰ ਸਾਨੂੰ ਇਸ ਵਿਚ ਖੜੋਣ ਦੀ ਲੋੜ ਨਹੀਂ ਸੀ। ਪ੍ਰਬੰਧਕਾਂ ਨੇ ਇੰਟਰਵਿਊ ਲਈ ਪੇਸ਼ ਹੋਣ ਵਾਲੇ ਡੈਲੀਗੇਟਾਂ ਦੇ ਫਾਰਮ, ਪਾਸਪੋਰਟ ਆਦਿ ਲੈ ਕੇ ਆਪ ਹੀ ਅੰਦਰ ਭੇਜ ਦੇਣੇ ਸਨ ਤੇ ਉਹਨਾਂ ਦੀ ਮੁਢਲੀ ਪੜਤਾਲ ਤੋਂ ਪਿਛੋਂ ਬਾਦ ਦੁਪਹਿਰ ਸਾਡੀ ਇੰਟਰਵਿਊ ਹੋਣੀ ਸੀ। ਅਸੀਂ ਦਫਤਰ ਸਹਾਇਕ ਬਲਵਿੰਦਰ ਸਿੰਘ ਨੂੰ ਉਡੀਕ ਰਹੇ ਸਾਂ ਜਿਸ ਨੇ ਕਾਗਜ਼-ਪੱਤਰ ਦੇ ਕੇ ਮੁਢਲੀ ਕਾਰਵਾਈ ਕਰਨੀ ਸੀ। ਜਾਣ-ਪਛਾਣ ਵਾਲੇ ਲੇਖਕ ਬਾਹਰ ਸੜਕਾਂ ਕਿਨਾਰੇ, ਹਰੇ ਘਾਹ ਦੇ ਲਾਅਨਾਂ ਵਿਚ ਇਕ ਦੂਜੇ ਨਾਲ ਮਿਲ ਬੈਠ ਰਹੇ ਸਨ, ਹਰੇਕ ਦੀ ਜ਼ਬਾਨ ਤੇ 'ਵੀਜ਼ਾ' ਹੀ ਸੀ। ਅਸੀਂ ਫੁਟ-ਪਾਥ, ਤੇ ਇਕ ਕਿਨਾਰੇ, ਰੁਖ ਦੀ ਛਾਂ ਹੇਠਾਂ ਖੜੇ ਸਾਂ ਕਿ ਸਾਹਮਣਿਓਂ ਸਤਿੰਦਰ ਨੂਰ, ਜੋਗਿੰਦਰ ਕੈਰੋਂ ਡਾ. ਰਵਿੰਦਰ ਆ ਮਿਲੇ। ਉਹ ਬਰਤਾਨੀਆਂ ਵਾਲੇ ਪਾਸਿਉਂ ਹੋ ਕੇ ਵੀ ਆ ਗਏ ਸਨ। ਉਹਨਾਂ ਦਾ ਵੀਜ਼ਾ ਲਗ ਗਿਆ ਸੀ। ਅਮਰੀਕਾ ਦਾ ਵੀਜ਼ਾ ਉਹ ਕੱਲ੍ਹ ਹੀ ਲੁਆ ਚੁਕੇ ਸਨ। ਸੁਰਿੰਦਰ ਗਿੱਲ ਸੜਕੋਂ ਪਾਰ ਇਕ ਪਾਸੇ ਮੂੰਹ ਚੁਕੀ ਤੁਰਿਆ ਜਾ ਰਿਹਾ ਸੀ। ਉਹਦੇ ਪਿੱਛੇ ਪਿੱਛੇ ਹਰਭਜਨ ਹੁੰਦਲ ਢਿਚਕੂੰ ਚਾਲ ਚਲਦਾ ਆ ਰਿਹਾ ਸੀ। ਸੱਜੇ ਪਾਸੇ ਆ ਕੇ ਇਕ ਕਾਰ ਖਲੋਤੀ। ਉਸ ਵਿਚੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਹਰਭਜਨ ਸਿੰਘ ਸੋਚ ਨਿਕਲ ਰਿਹਾ ਸੀ। ਉਹਦੇ ਨਾਲ ਉਹਦਾ ਪੀ. ਏ. ਅਤੇ ਹੋਰ ਅਮਲਾ ਫੈਲਾ ਵੇਖਦਿਆਂ ਹੀ ਕੈਰੋਂ ਹੁਰੀਂ 'ਸਵਾਗਤਮ' ਕਹਿਣ ਲਈ ਉਧਰ ਤੁਰ ਪਏ।

ਬਲਵਿੰਦਰ ਸਿੰਘ ਆਇਆ ਤਾਂ ਲੋਕਾਂ ਦੀ ਭੀੜ ਉਹਦੇ ਦੁਆਲੇ ਜੁੜ ਗਈ। ਉਸ ਕੋਲ ਸਭ ਦੇ ਪਾਸਪੋਰਟ ਤੇ ਸੱਦਾ-ਪੱਤਰ ਸਨ। ਭੀੜ ਤੋਂ ਬਚਣ ਲਈ ਉਸਨੇ ਪੁਲਿਸ ਅਫ਼ਸਰਾਂ ਵਾਂਗ ਦਬਕਾ ਮਾਰਿਆ," ਮੈਂ ਬਰੀਫ਼ ਕੇਸ ਤਦੇ ਖੋਲ੍ਹਾਂਗਾ ਜੇ ਪਿਛੇ ਹਟ ਕੇ ਲਾਈਨ 'ਚ ਖਲੋਵੋਗੇ...।"

ਇਕਲਵੰਜੇ ਹੋ ਕੇ ਉਸਨੇ ਸੀਮਿੰਟ ਦੀ ਬੰਨੀ 'ਤੇ ਆਸਣ ਲਾ ਲਿਆ। ਮੈਨੂੰ ਉਸ ਨੇ ਆਪਣੇ ਕੋਲ ਬਿਠਾ ਲਿਆ। ਪਾਸਪੋਰਟ ਵੰਡੇ ਜਾਣ ਲੱਗੇ। ਫਾਰਮ ਭਰੇ ਜਾਣ ਲੱਗੇ। ਪਰ ਮੈਂ ਵੇਖ ਰਿਹਾ ਸਾਂ ਇਹਨਾਂ ਅਜਨਬੀ ਡੈਲੀਗੇਟਾਂ 'ਚੋਂ ਮੇਰੀ ਜਾਣ-ਪਛਾਣ ਦੇ ਤਾਂ ਕੋਈ ਨਹੀਂ ਸਨ। ਕੋਈ ਵਿਰਲਾ ਟਾਵਾਂ ਆਪਣਾ ਬੰਦਾ ਦਿਸਦਾ ਸੀ। ਕੌਣ ਸਨ

ਇਹ ? ਇਹਨਾਂ ਦਾ ਕਿਹੜਾ ਖੇਤਰ ਤੇ ਕੀ ਪ੍ਰਾਪਤੀ ਸੀ ! ਕੁਝ ਤਾਂ ਬਿਲਕੁਲ ਨਵ-ਉਮਰ ਨੌਜੁਆਨ ਸਨ । ਹੋ ਸਕਦੈ ਕੋਮਲ ਕਲਾਵਾਂ ਦੇ ਕਿਸੇ ਹੋਰ ਖੇਤਰ ਨਾਲ ਤਾਅਲੁਕ ਰਖਦੇ ਹੋਣ । ਕਾਨਫਰੰਸ 'ਤੇ ਕਈ ਨਿਰੋ, ਲੇਖਕ ਹੀ ਤਾਂ ਨਹੀਂ ਸਨ ਜਾ ਰਹੇ ! ਪ੍ਰਬੰਧਕਾਂ ਅਨੁਸਾਰ ਇਹ ਪੰਜਾਬੀਆਂ ਦੀ ਕਾਨਫਰੰਸ ਸੀ ਨਿਰੋ ਲਿਖਾਰੀਆਂ ਦੀ ਨਹੀਂ । ਮੈਨੂੰ ਕੀ ! ਮੈਂ ਮਨ ਨੂੰ ਹੋਰ ਪਾਸੇ ਪਾਉਣ ਲਈ ਬਲਵਿੰਦਰ ਨੂੰ ਆਖਿਆ, "ਬਲਵਿੰਦਰ ਸਿੰਘ ! ਤੇਰਾ ਤਾਂ ਬੜਾ ਰੋਅਬ ਐ ਏਥੇ । ਸਭ ਜੀ ਜੀ ਕਰਦੇ ਨੇ...ਤੇਰਾ ਦਬਕਾ ਵੀ ਮੰਨਦੇ ਨੇ...... ।"

"ਥੋੜੇ, ਸਖਤ ਨਾ ਹੋਈਏ ਤਾਂ ਇਹ ਤਾਂ ਬਰੀਫ਼ ਕੇਸ ਹੱਥੋਂ ਖੋਹ ਕੇ ਲੈ ਜਾਣ ।"

ਬਲਵਿੰਦਰ ਸਿੰਘ ਕੋਲ ਬੈਠਕੇ ਚਿੱਠੀਆਂ ਤੇ ਪਾਸਪੋਰਟ ਲੱਭਣ ਵਿਚ ਮੈਂ ਉਹਦੀ ਮਦਦ ਕਰਵਾ ਰਿਹਾ ਸਾਂ । ਥੋੜ੍ਹੀ ਦੂਰ ਇਕ ਚੌਦਾਂ ਪੰਦਰਾਂ ਸਾਲ ਦੀ ਛੋਟੀ ਜਿਹੀ ਕੁੜੀ ਦੁਆਲੇ ਬਹੁਤ ਸਾਰੇ ਡੈਲੀਗੇਟ ਜੁੜੇ ਖਲੋਤੇ ਸਨ। ਕੱਟੇ ਵਾਲਾਂ ਵਾਲੀ ਇਸ ਕੁੜੀ ਨੇ ਅੱਧੀਆਂ ਬਾਹਵਾਂ ਦੀ ਫਿੱਕੇ ਰੰਗ ਦੀ ਕਮੀਜ਼ ਤੇ ਬਰੀਕ ਚਾਰਖਾਨੇ ਦੀ ਪੈਂਟ ਪਾਈ ਹੋਈ ਸੀ । ਡੈਲੀਗੇਟ ਉਸ ਨਾਲ ਸਫਰ ਨਾਲ ਸੰਬੰਧਿਤ ਕੁਝ ਸਵਾਲ ਪੁਛ ਰਹੇ ਸਨ, ਮਸ਼ਵਰੇ ਲੈ ਰਹੇ ਸਨ । ਵਿਦੇਸ਼ ਜਾਣ ਨਾਲ ਜੁੜੀਆਂ ਸਾਰੀਆਂ ਸਮਸਿਆਵਾਂ ਦਾ ਹੱਲ ਜਿਵੇਂ ਉਸ ਕੋਲ ਸੀ । ਪੁਛਣ ਤੇ ਪਤਾ ਲਗਾ ਕਿ ਇਹ ਨਾਬਾਲਗ ਤਾਂ ਦੂਰੋਂ ਦਿਸਣ ਵਿਚ ਹੀ ਲਗਦੀ ਸੀ, ਅਸਲ ਵਿਚ ਤਾਂ ਇਹ ਉਹ ਟਰੇਵਲ ਏਜੰਟ ਸੀ ਜਿਸ ਰਾਹੀਂ ਪ੍ਰਬੰਧਕਾਂ ਨੇ ਹਵਾਈ ਜਹਾਜ਼ ਦੀਆਂ ਟਿਕਟਾਂ ਖਰੀਦੀਆਂ ਸਨ । ਉਸ ਦਾ ਨਾਂਅ ਪਰਿਅੱਗਿਆ ਸੀ । ਉਹ ਪੂਰੇ ਭਰੋਸੇ ਨਾਲ ਹਰੇਕ ਦੀਆਂ ਪੁਛਾਂ ਦਾ ਉੱਤਰ ਦੇ ਰਹੀ ਸੀ। ਸੁਰਿੰਦਰ ਗਿੱਲ ਪੁਛਣ ਲਗਾ ਕਿ ਉਸਨੇ ਕੈਨੇਡਾ ਵੀ ਜਾਣੈ...ਟਰਾਂਟੋ ਤੇ ਵੈਨਕੂਵਰ, ਉਸ ਨੂੰ ਟਿਕਟ ਸੰਬੰਧੀ ਠੀਕ ਸਲਾਹ ਦਿਤੀ ਜਾਵੇ ।

ਪਰਿਅੱਗਿਆ ਨੇ ਸੱਜੇ ਹੱਥ ਦੇ ਅੰਗੂਠੇ ਦੇ ਸਿਰੇ ਪਹਿਲੀ ਉਂਗਲ ਜੋੜ ਕੇ ਹਵਾ ਵਿਚ ਹੱਥ ਲਹਿਰਾਇਆ, "ਆਪ...ਵੋਹ...ਵੀਜ਼ਾ ਹੋਤਾ ਹੈ ਨਾ...ਵੋਹ ਲੇ ਜਾਨਾ... ਵੋਹ ਸਸਤਾ ਪੜਤਾ ਹੈ...ਹੋ ਜਾਏਗਾ ਸਭ...ਹੋ ਜਾਏਗਾ... ਆਪ ਚਿੰਤਾ ਨਾ ਕਰੇਂ ।"

ਮੁਢਲੀ ਕਾਰਵਾਈ ਕਰਕੇ ਮੈਂ ਅਜੇ ਵਿਹਲਾ ਹੋਇਆ ਹੀ ਸਾਂ ਕਿ ਸਾਹਮਣਿਓਂ ਚੂੜੀਦਾਰ ਪਜਾਮੇ, ਚਿੱਟੇ ਕੁੜਤੇ, ਚਿੱਟੇ ਦਾਹੜੇ, ਚਿੱਟੀਆਂ ਗੋਲ ਪੱਗਾਂ ਤੇ ਚਿਹਰੇ ਤੇ ਲਿਸ਼ਕਦੀਆਂ ਐਨਕਾਂ ਵਾਲੇ ਨਾਮਧਾਰੀ 'ਕੁੜਮ' ਤੁਰੇ ਆ ਰਹੇ ਸਨ । ਉਹਨਾਂ ਦੇ ਚਿਹਰੇ ਤੇ ਮੁਸਕਾਨ ਖੇਡ ਰਹੀ ਸੀ—

"ਉਹਨਾਂ ਤਾਂ ਜੀ ਇਕ ਮਿੰਟ ਵੀ ਨਹੀਂ ਲਾਇਆ", ਜਗਦੀਸ਼ ਸਿੰਘ ਨੇ ਚੁਟਕੀ ਮਾਰੀ ।

"ਸਾਨੂੰ ਦੋਹਾਂ ਨੂੰ ਇਕੋ ਜਿਹੇ ਪਹਿਰਾਵੇ ਵਿਚ ਵੇਖਕੇ ਇੰਟਰਵਿਊ ਲੈਣ ਵਾਲਾ ਗੋਰਾ ਮਸ਼ਕਰੀ ਨਾਲ ਕਹਿੰਦਾ, "ਟਵਿੰਨਜ਼ (Twins)..." ਸਾਨੂੰ ਤਾਂ ਜੀ ਇੰਟਰਵਿਊ ਤੇ ਬੁਲਾ ਵੀ ਇਕੱਠਿਆਂ ਨੂੰ ਹੀ ਲਿਆ । ਇਕ ਅੱਧਾ ਸਰਸਰੀ ਸੁਆਲ ਕੀਤਾ ਤੇ ਚੱਲ ਮੇਰੇ ਭਾਈ !"

ਉਹਨਾਂ ਨੂੰ ਵੀ ਹੁਣ ਸ਼ਾਮ ਨੂੰ ਹੀ ਪਾਸਪੋਰਟ ਮਿਲਣਾ ਸੀ ਤੇ ਮੈਂ ਵੀ ਬਾਦ ਦੁਪਹਿਰ ਹੀ ਇੰਟਰਵਿਊ ਲਈ ਪੇਸ਼ ਹੋਣਾ ਸੀ । ਏਨਾ ਚਿਰ ਅਸੀਂ ਵਿਹਲੇ ਸਾਂ । ਜਗਦੀਸ਼ ਸਿੰਘ ਕਾਰ ਲੈ ਕੇ ਆਇਆ ਅਤੇ ਅਸੀਂ ਰੇਲਵੇ ਦਾ ਅਜਾਇਬ-ਘਰ ਵੇਖਣ ਤੁਰ ਗਏ । ਅਮਰੀਕਾ ਅਤੇ ਇੰਗਲੈਂਡ ਦਾ ਵੀਜ਼ਾ ਲਗ ਜਾਣ ਕਰਕੇ ਉਹ 'ਦੌੜ' ਵਿਚ ਮੈਥੋਂ ਬਹੁਤ ਅੱਗੇ ਨਿਕਲ ਗਏ ਸਨ ਤੇ ਹੁਣ ਪੂਰੀ 'ਲਹਿਰ' ਵਿਚ ਸਨ ।

ਅਸੀਂ ਭਾਰਤੀ ਰੇਲਵੇ ਦਾ ਇਤਿਹਾਸ ਵੇਖ ਰਹੇ ਸਾਂ । ਪੁਰਾਣੀਆਂ ਤੇ ਪਹਿਲੀਆਂ ਗੱਡੀਆਂ...ਇੰਜਨ । ਟਿਕਟ, ਟਿਕਟ-ਚੈਕਰ । ਪਰ ਮੇਰੇ ਮਨ ਦੀ ਸੂਈ ਤਾਂ ਪਿਛੇ ਹੀ ਅਟਕੀ ਹੋਈ ਸੀ, 'ਇੰਟਰਵਿਊ' ਦੀ ਗਰਾਰੀ ਫਸੀ ਹੋਈ ਸੀ ।

"ਕੀ ਕੀ ਕਾਗਜ਼-ਪੱਤਰ ਵੇਖਦੇ ਨੇ ਉਹ ?"

"ਇਕ ਤਾਂ ਤੁਹਾਡੀ ਉਧਰੋਂ ਆਈ ਲੈਟਰ ਵੇਖਣਗੇ । ਹੋ ਸਕਦੈ ਲੇਖਕ ਹੋਣ ਦੇ ਸਬੂਤ ਵਜੋਂ ਤੁਹਾਥੋਂ ਕੁਝ ਵੇਖ ਲੈਣ ।"

ਇਹ ਸਬੂਤ ਤਾਂ ਮੇਰੇ ਕੋਲ ਹੈ ਸਨ ।

"ਕੀ ਕੁਝ ਪੁਛਦੇ ਨੇ ?"

"ਬਹੁਤਾ ਕੁਝ ਨਹੀਂ ਪੁਛਦੇ...ਐਵੇਂ ਇਕ ਦੋ ਜਨਰਲ ਸਵਾਲ—ਤੁਸੀਂ ਓਥੇ ਕਿਉਂ ਜਾ ਰਹੇ ਜੇ ? ਕੀ ਕਰੋਗੇ ?...ਵਗੈਰਾ ।"

"ਪਾਸ-ਬੁੱਕ ਵਗੈਰਾ ਤਾਂ ਨਹੀਂ ਵੇਖਦੇ ?"

ਮੇਰੀ ਪਾਸ ਬੁੱਕ ਵਿਚੋਂ ਤਾਂ ਖੂਨ ਦਾ ਆਖਰੀ ਕਤਰਾ ਵੀ ਨਿਚੋੜ ਲਿਆ ਹੋਇਆ ਸੀ ਇਸ ਲਈ ਮੈਂ ਉਸ ਨੂੰ ਨਾਲ ਨਹੀਂ ਸਾਂ ਲੈ ਕੇ ਆਇਆ ।

"ਸਾਡੇ ਕੋਲੋਂ ਤਾਂ ਨਹੀਂ ਵੇਖੀ..."

ਕੰਟੀਨਾਂ ਤੇ ਚਾਹ-ਪਾਣੀ ਪੀਂਦਿਆਂ ਪੀਂਦਿਆਂ

ਅਸਮਾਨ ਤੇ ਬੱਦਲ ਗੂੜ੍ਹੇ ਹੋਣੇ ਸ਼ੁਰੂ ਹੋ ਗਏ । ਮੈਂ ਆਪਣੇ ਸੁਭਾਅ ਦੇ ਉਲਟ ਖੁਲ੍ਹ ਨਹੀਂ ਸਾਂ ਰਿਹਾ । ਇੰਟਰਵਿਊ ਨੂੰ ਹੀ ਜ਼ਿੰਦਗੀ ਦਾ ਸਭ ਤੋਂ ਵਡਾ ਸਵਾਲ ਬਣਾਈ ਬੈਠਾ ਸਾਂ ।

ਤਾਰਾ ਸਿੰਘ ਅਨਜਾਣ ਨੇ ਛੇੜਿਆ, "ਹਾਂ ਜੀ...ਕੀ ਪੁਛਦੇ ਨੇ ਫਿਰ ? ਕਾਗਜ਼ ਪੱਤਰ ਕਿਹੜੇ ਕਿਹੜੇ ਵੇਖਦੇ ਨੇ ? ਪਾਸ ਬੁੱਕ ਵੀ ਵਿੰਹਦੇ ਨੇ ?"

"ਅਨਜਾਣ ਸਾਹਿਬ ! ਤੁਹਾਡਾ ਵੀਜ਼ਾ ਲਗ ਗਿਐ... ਤੁਹਾਨੂੰ ਆਉਂਦੀਆਂ ਨੇ ਗੱਲਾਂ...ਜ਼ਰਾ ਸਾਡਾ ਲਗ ਲੈਣ ਦਿਓ...ਫਿਰ ਵੇਖਾਂਗੇ ।"

ਅਨਜਾਣ ਕਾਊਂਟਰ 'ਤੇ ਪੈਸੇ ਦੇਣ ਗਿਆ ਤਾਂ ਮੈਂ ਜਗਦੀਸ਼ ਸਿੰਘ ਨੂੰ ਕਿਹਾ, "ਮੈਂ ਤਾਂ ਐਵੇਂ ਕੁੜਮਾਚਾਰੀ ਦੇ ਰਿਸ਼ਤੇ ਤੋਂ ਡਰਦਾ ਰਿਹਾ...ਇਸ ਦਿਲਚਸਪ ਬੰਦੇ ਨਾਲ ਤਾਂ ਆਪਣੀ ਬਣ ਆ ਸਕਦੀ ਹੈ ।

ਉਥੇ ਘੁੰਮਦਿਆਂ ਹੀ ਦੋ ਵੱਜ ਗਏ । ਬਾਹਰ ਨਿਕਲੇ ਤਾਂ ਜ਼ੋਰ ਦਾ ਮੀਂਹ ਪੈ ਰਿਹਾ ਸੀ । ਮੀਂਹ ਮੱਠਾ ਹੋਇਆ ਤਾਂ ਅਸੀਂ ਮੀਂਹ ਵਿਚ ਭਿੱਜਦੇ ਹੀ ਕਾਰ ਵੱਲ ਭੱਜੇ ਤਾਂ ਕਿ ਮੈਂ ਲੇਟ ਨਾ ਹੋ ਜਾਵਾਂ । ਉਹਨਾਂ ਨੇ ਮੈਨੂੰ ਅੰਦਰ ਹਾਲ ਵਿਚ ਜਾਣ ਦਾ ਰਸਤਾ ਦੱਸਿਆ ਤੇ ਆਪ ਗੱਡੀ ਪਾਰਕ ਕਰਨ ਤੁਰ ਪਏ ।

ਪਹਿਲੇ ਹਾਲ ਕਮਰੇ ਵਿਚ ਲੋਕ ਕੁਰਸੀਆਂ 'ਤੇ ਬੈਠੇ ਸਨ ਤੇ ਉਹਨਾਂ ਨੂੰ ਵੱਖ ਵੱਖ ਖਿੜਕੀਆਂ ਤੋਂ ਇੰਟਰਵਿਊ ਲਈ ਆਵਾਜ਼ਾਂ ਆ ਰਹੀਆਂ ਸਨ ਪਰ ਕਾਨਫਰੰਸ ਦੇ ਡੈਲੀਗੇਟਾਂ ਦੀ ਇੰਟਰਵਿਊ ਅਗਲੇ ਵਡੇ ਹਾਲ 'ਚ ਬਣੀਆਂ ਖਿੜਕੀਆਂ ਤੋਂ ਇਕ 'ਤੇ ਹੋਣੀ ਸੀ । ਸਾਡੇ ਵਾਲੀ ਖਿੜਕੀ 'ਤੇ ਅਜੇ ਕਰਮਚਾਰੀ ਬੈਠੇ ਨਹੀਂ ਸਨ ਕਿਉਂਕਿ ਸਾਡੇ ਪਾਸਪੋਰਟ ਅਜੇ ਅੰਦਰ ਹੀ ਸਨ । ਬਾਕੀ ਖਿੜਕੀ 'ਤੇ ਹੋਰ ਲੋਕਾਂ ਨੂੰ ਆਵਾਜ਼ਾਂ ਪੈ ਰਹੀਆਂ ਸਨ । ਬਹੁਤੇ ਇਕ ਇਕ, ਦੋ ਦੋ ਮਿੰਟ ਵਿਚ ਕਲੀਨ ਬੋਲਡ, ਹੋ ਕੇ ਉਦਾਸ ਜਿਹਾ ਮੂੰਹ ਲੈ ਕੇ ਤੁਰੇ ਆ ਰਹੇ ਸਨ । ਇਕ ਖਿੜਕੀ 'ਤੇ ਕਿਸੇ ਨੇ ਬੜੀ ਉਚੀ ਆਵਾਜ਼ ਵਿਚ ਲਿਲਕੜੀ ਲਈ, "ਪਲੀਜ਼ ! ਮੈਡਮ, ਪਲੀਜ਼ ।" ਅਸਲ ਵਿਚ ਉਹ ਇੰਟਰਵਿਊ ਲੈਣ ਵਾਲੀ ਗੋਰੀ ਔਰਤ ਕੋਈ ਸਪਸ਼ਟੀਕਰਨ ਦੇਣਾ ਚਾਹੁੰਦਾ ਸੀ ਪਰ ਉਹ ਇਸ ਤੋਂ ਪਹਿਲਾਂ ਹੀ 'ਨੋ' ਕਹਿ ਚੁਕੀ ਸੀ । ਹੁਣ ਉਹ 'ਮੇਰੀ ਗੱਲ ਤਾਂ ਸੁਣ ਲਵੋ !" ਦਾ ਤਰਲਾ ਲੈ ਰਿਹਾ ਸੀ ਪਰ 'ਮੈਡਮ' ਨੇ ਦੋਬਾਰਾ ਕਰੜਾਈ ਨਾਲ ਕਹਿ ਦਿਤਾ, "ਨੋਅ...ਨੈਕਸਟ...।"

"ਮੇਰੇ ਨਾਲ ਵੀ ਇੰਝ ਹੀ ਨਾ ਹੋਵੇ !"

ਮੈਂ ਬਾਇਓਡਾਟਾ ਸਮੇਤ ਸਭ ਨੱਥੀ ਕੀਤੇ ਦਸਤਾਵੇਜ਼ ਹੱਥ ਵਿਚ ਸਾਂਭਦਿਆਂ ਜਗਦੀਸ਼ ਸਿੰਘ ਵਲ ਮੂੰਹ ਕੀਤਾ ।

"ਜਨਾਬ ! ਉਹ ਆਮ ਲੋਕਾਂ ਦੀ ਖਿੜਕੀ ਹੈ, ਤੁਸੀਂ ਖਾਸ ਲੋਕ ਓ...ਤੁਹਾਡੀ ਇੰਟਰਵਿਊ ਹੀ ਵੱਖਰੀ ਹੋਣੀ ਹੈ । ਏਡੇ ਵੱਡੇ ਲੇਖਕ ਨੂੰ ਉਹ ਨਾਂਹ ਕਿਵੇਂ ਕਰਨਗੇ ।" ਉਸ ਨੇ ਮੇਰੇ ਸਾਰੇ ਕਾਗਜ਼ ਮੈਥੋਂ ਫੜਦਿਆਂ ਉਨ੍ਹਾਂ ਵਲ ਇਸ਼ਾਰਾ ਕੀਤਾ ਤੇ ਉਹਨਾਂ ਉਪਰ ਝਾਤ ਮਾਰਦਿਆਂ ਗੱਲੀਂ ਬਾਤੀਂ ਮੇਰਾ ਮਾਣ ਵਧਾਇਆ ।

"ਇਹਨਾਂ ਅਮਰੀਕਨਾਂ ਨੂੰ ਕੀ ਪਤਾ ਅਸੀਂ ਕਿਹੋ ਜਿਹੇ ਤੇ ਕਿੱਡੇ ਕੁ ਲੇਖਕ ਆਂ ! ਮੈਨੂੰ ਤਾ ਉਂਜ ਵੀ ਆਪਣੇ ਬਾਰੇ ਕੋਈ ਗਲਤ ਫਹਿਮੀ ਨਹੀਂ...ਤੇ ਇਹ ਭਲੀ-ਭਾਂਤ ਪਤਾ ਹੈ ਕਿ ਪੰਜਾਬੀ ਚ ਵੀ ਕਿੰਨੇ ਕੁ ਲੋਕ ਪੜ੍ਹਦੇ ਨੇ ਕਿੰਨਿਆਂ ਕੁ ਨੂੰ ਸਾਡੀ ਤਥਾ-ਕਥਿਤ ਮਹਾਨਤਾ ਦਾ ਗਿਆਨ ਹੈ ।" ਮੈਂ ਕਹਿ ਹੀ ਰਿਹਾ ਸਾਂ ਕਿ ਕਿ ਜਗਦੀਸ਼ ਸਿੰਘ ਤੋਂ ਪਰਲੀ ਕੁਰਸੀ ਤੇ ਉਸ ਨਾਲ ਬੈਠੇ ਬੰਦੇ ਦਾ ਧਿਆਨ ਮੇਰੇ ਕਾਗਜ਼ਾਂ ਵਲ ਮੁੜਿਆ ਤੇ ਉਹ ਜਗਦੀਸ਼ ਸਿੰਘ ਦੇ ਹੱਥੋਂ ਕਾਗਜ਼ ਫੜ ਕੇ ਕਹਿਣ ਲਗਾ, "ਇਹ ਵਰਿਆਮ ਸੰਧੂ ਦੇ ਕਾਗਜ਼ ਨੇ ?"

"ਤੁਸੀਂ ਉਨ੍ਹਾਂ ਨੂੰ ਜਾਣਦੇ ਹੋ ?"

"ਲੈ ਹੋਰ...ਉਹ ਬੜਾ ਵਡਾ ਲਿਖਾਰੀ ਹੈ...ਕਹਾਣੀ-ਕਾਰ ਹੈ ਬੜਾ ਵਧੀਆ !..." ਉਸ ਬੰਦੇ ਨੇ ਆਪਣੇ ਤੋਂ ਅੱਗੇ ਬੈਠੇ ਸਾਥੀ ਨੂੰ ਹਲੂਣ ਕੇ ਕਿਹਾ, "ਓਏ ! ਉਹੋ ਵਰਿਆਮ ਸੰਧੂ...ਤੁਹਾਡੇ ਇਲਾਕੇ ਵਾਲਾ...ਤਰਨਤਾਰਨ ਵੱਲ ਦਾ...ਸਾਡੇ ਤਾਂ ਨਿਆਣੇ ਵੀ ਪੜ੍ਹਦੇ ਰਹੇ ਆ ਓਹਦੇ ਤੋਂ...ਬੜੀਆਂ ਸਿਫਤਾਂ ਕਰਦੇ ਨੇ ਉਹਦੀਆਂ ।" ਉਹ ਬੜੇ ਉਤਸ਼ਾਹ ਨਾਲ ਦੱਸ ਰਿਹਾ ਸੀ ।

"ਤੁਸੀਂ ਵਰਿਆਮ ਸਿੰਘ ਸੰਧੂ ਨੂੰ ਕਦੀ ਮਿਲੇ ਵੀ ਹੋ ਕਿ ਨਹੀਂ !" ਜਗਦੀਸ਼ ਸਿੰਘ ਨੇ ਜਾਣਬੁਝਕੇ ਪੁਛਿਆ ।

"ਨਹੀਂ ਭਾ ਜੀ, ਮਿਲਿਆ ਤਾਂ ਨਹੀਂ...ਐਵੇਂ ਝੂਠ ਆਖਾਂ !"

"ਤਾਂ ਮਿਲੋ ਫਿਰ...ਔਹ ਮੇਰੇ ਸੱਜੇ ਹੱਥ ਵਰਿਆਮ ਸਿੰਘ ਸੰਧੂ ਹੀ ਹੈ ।"

ਉਸ ਨੇ ਹੈਰਾਨੀ ਤੇ ਖੁਸ਼ੀ ਨਾਲ ਉਲਰਕੇ ਗਰਮ-ਜੋਸ਼ੀ ਨਾਲ ਹੱਥ ਮਿਲਾਇਆ ਤੇ ਫਿਰ ਕਾਨਫਰੰਸ ਬਾਰੇ ਸਵਾਲ

ਕਰਨੇ ਸ਼ੁਰੂ ਕਰ ਦਿਤੇ—ਕਾਨਫ਼ਰੰਸ ਕਿਥੇ ਹੋ ਰਹੀ ਹੈ? ਕੌਣ ਲੋਕ ਜਾ ਰਹੇ ਨੇ? ਉਥੇ ਜਾ ਕੇ ਕੀ ਕਰਨਗੇ? ਕਾਨਫ਼ਰੰਸ ਏਥੇ ਹੀ ਕਿਉਂ ਨਹੀਂ ਕਰ ਲੈਂਦੇ?—ਫਿਰ ਉਸਨੇ ਆਪ ਹੀ ਫੈਸਲਾ ਦਿਤਾ:

"ਚਲੋ, ਸਿੰਘ ਬਾਹਰ ਜਾਣਗੇ ਤਾਂ ਕੋਈ ਖੜਕਾ-ਕਰਨਗੇ ਈ!"

ਏਨੇ ਚਿਰ ਨੂੰ 'ਸਾਡੇ ਵਾਲੀ' ਖਿੜਕੀ ਤੇ ਅੰਬੈਸੀ ਦੇ ਕਰਮਚਾਰੀ ਆ ਬੈਠੇ ਅਤੇ ਸਾਨੂੰ ਸਾਡੇ ਪਾਸਪੋਰਟ ਫੜਾ ਕੇ ਲਾਈਨ ਬਣਾ ਲੈਣ ਲਈ ਆਖਿਆ ਗਿਆ। ਸਭ ਤੋਂ ਅੱਗੇ ਨਵਤੇਜ ਪੁਆਧੀ ਤੇ ਉਹਦੀ ਪਤਨੀ ਸਨ ਤੇ ਦੂਜੇ ਨੰਬਰ ਤੇ ਮੈਂ ਖੜ੍ਹਾ ਸਾਂ। ਮੇਰੇ ਤੋਂ ਦੋ ਤਿੰਨ ਬੰਦੇ ਛੱਡ ਕੇ ਪਿਛੇ ਡਾ. ਸੋਚ ਖੜ੍ਹਾ ਸੀ। ਕਤਾਰ ਵਿਚ ਬਾਕੀ ਤਾਂ ਗੁਰੂ ਦੀਆਂ ਲਾਡਲੀਆਂ ਫੌਜਾਂ ਹੀ ਸਨ। ਦੂਜੀਆਂ ਖਿੜਕੀਆਂ ਤੋਂ ਆਵਾਜ਼ ਪੈਣ ਦੀ ਉਡੀਕ ਕਰ ਰਹੇ 'ਆਮ' ਲੋਕਾਂ ਨੂੰ ਸਾਡੇ ਨਾਲ 'ਖਾਸ' ਸਲੂਕ ਹੁੰਦਾ ਵੇਖ ਕੇ ਅੰਦਰੋ ਅੰਦਰ ਰਸ਼ਕ ਹੋ ਰਿਹਾ ਸੀ ਤੇ ਉਹ ਸਾਨੂੰ ਵਿਸ਼ੇਸ਼ ਅਤੇ ਕਰਮਾਂ ਵਾਲੇ ਵਿਅਕਤੀ ਸਮਝ ਰਹੇ ਸਨ। ਮੈਂ ਖਿੜਕੀ ਤੋਂ ਦਸ ਬਾਰਾਂ ਫੁਟ ਦੂਰ ਸਾਂ। ਨਵਤੇਜ ਪੁਆਧੀ ਨੂੰ ਆਵਾਜ਼ ਪਈ। ਉਸ ਨਾਲ ਚਾਰ ਪੰਜ ਮਿੰਟ ਗੱਲਬਾਤ ਹੁੰਦੀ ਰਹੀ। ਉਹਦੇ ਕਾਗਜ਼ ਪੱਤਰ ਵੇਖੇ ਗਏ। ਉਹ ਤਾਂ ਅੱਜ ਕਲ੍ਹ ਘੱਟ ਗਿਣਤੀ ਕਮਿਸ਼ਨ ਦਾ ਮੈਂਬਰ ਸੀ 'ਸਰਕਾਰੀ ਆਦਮੀ'। ਉਸ ਨੂੰ ਵੀ ਏਨੇ ਸਵਾਲ ਜਵਾਬ! ਮੈਂ ਆਪਣੇ ਬਾਰੇ ਕੰਬਿਆ।

ਏਨੇ ਚਿਰ ਨੂੰ ਮੈਨੂੰ ਆਵਾਜ਼ ਪੈ ਗਈ। ਐਨਕਾਂ ਵਾਲੀ ਗੋਰੀ ਔਰਤ ਦੇ ਇਕ ਹੱਥ ਵਿਚ ਫਾਰਮ ਸੀ ਤੇ ਦੂਜੇ ਵਿਚ ਪੈੱਨ। ਮੈਂ ਸ਼ੀਸ਼ੇ ਹੇਠੋਂ ਦੀ ਪਾਸਪੋਰਟ ਅੰਦਰ ਸਰਕਾਇਆ। ਉਸ ਨੇ ਲਫ਼ਜ਼ਾਂ ਨੂੰ ਕੁਤਰ ਕੁਤਰ ਸੁਟਦੀ ਫਰਾਟੇਦਾਰ ਅੰਗਰੇਜ਼ੀ 'ਚ ਇਕ ਸਤਰਾ ਸਵਾਲ ਕੀਤਾ, "ਅਮਰੀਕਾ ਕਿਉਂ ਜਾ ਰਹੇ ਹੋ?"

ਉਸ ਦੇ ਨਾਲ ਬੈਠੇ ਸਾਂਵਲੇ ਰੰਗ ਦੇ ਜੈਂਟਲਮੈਨ ਨੇ ਤੁਰਤ ਸ਼ੁਧ ਪੰਜਾਬੀ 'ਚ ਪੁਛਿਆ, "...ਕੀ ਕਰਨ ਜਾਣਾ ਹੈ ਓਥੇ?"

ਪੰਜਾਬੀ ਸੁਣ ਕੇ ਮੇਰਾ ਸਾਹ ਸੌਖਾ ਹੋ ਗਿਆ। ਮੈਂ ਤੁਰਤ ਇਕ ਸਤਰਾ ਹੀ ਜਵਾਬ ਦਿਤਾ, "ਲੇਖਕ ਹੋਣ ਕਰਕੇ ਵਿਸ਼ਵ ਪੰਜਾਬੀ ਕਾਨਫ਼ਰੰਸ ਵਿਚ ਪਰਚਾ ਪੜ੍ਹਨ ਤੇ ਸੰਵਾਦ ਵਿਚ ਹਿੱਸਾ ਲੈਣ।" ਪਰਚਾ ਪੜ੍ਹਨ ਵਾਲੀ ਗੱਲ ਮੈਂ ਵਧੇਰੇ ਮਹੱਤਵਪੂਰਨ ਦਿਸਣ ਲਈ ਆਪੇ ਜੋੜ ਲਈ ਸੀ।

ਮੈਂ ਹੱਥ ਵਿਚ ਫੜਿਆ ਦਸਤਾਵੇਜ਼ਾਂ ਦਾ ਰੁੱਗ ਤੇ ਕਿਤਾਬਾਂ ਦਾ ਥੱਬਾ ਵਿਖਾਉਣ ਲਈ ਤਿਆਰ ਕਰ ਰਿਹਾ ਸਾਂ।

ਮੇਰੇ ਬੋਲਾਂ ਦਾ ਇਕ ਸਤਰਾ ਅਨੁਵਾਦ ਅਜੇ ਗੋਰੀ ਔਰਤ ਦੇ ਕੰਨਾਂ ਤੀਕ ਪੂਰੀ ਤਰ੍ਹਾਂ ਪੁਜਾ ਵੀ ਨਹੀਂ ਸੀ ਕਿ ਉਸਨੇ ਫਾਰਮ ਤੇ ਦਬਾਦਬ ਅੱਖਰ ਘਰੀਸਣੇ ਸ਼ੁਰੂ ਕਰ ਦਿਤੇ ਤੇ ਵੀਜ਼ਾ ਮਨਜ਼ੂਰ ਕਰਕੇ ਕਾਗਜ਼ ਮੇਰੇ ਹੱਥ ਫੜਾਇਆ। ਪਿੱਛੇ ਬੈਠੇ ਸਭ ਲੋਕ ਮੈਨੂੰ ਏਨੀ ਛੇਤੀ 'ਨਿਪਟਾ' ਦੇਣ ਤੇ ਹੈਰਾਨ ਸਨ। ਇਸ ਸਾਰੀ ਕਾਰਵਾਈ ਵਿਚ ਇਕ ਮਿੰਟ ਵੀ ਸ਼ਾਇਦ ਨਾ ਲਗਾ ਹੋਵੇ। ਪਰਿਅੱਗਿਆ ਨੇ ਵੇਖਿਆ ਤਾਂ ਕਹਿੰਦੀ, "ਏਕ ਸਾਲ ਕਾ ਲਗਾ ਹੈ"।

"...ਐਨੀ ਗੱਲ ਈ ਸੀ ਨਾ...ਵਧਾਈ ਹੋਵੇ!" ਕੋਲ ਆਣ ਖਲੋਤੇ ਜਗਦੀਸ਼ ਸਿੰਘ ਨੇ ਆਖਿਆ ਤਾਂ ਮੈਨੂੰ ਲਗਾ, ਵਾਕਿਆ ਈ ਗੱਲ ਤਾਂ 'ਏਨੀ ਕੁ' ਹੀ ਸੀ...ਪਰ ਇਸ 'ਇਕ ਮਿੰਟ' ਨੇ ਏਨੇ ਦਿਨਾਂ ਤੋਂ ਸੂਲੀ 'ਤੇ ਟੰਗਿਆ ਹੋਇਆ ਸੀ।

ਵੀਜ਼ੇ ਦਾ ਠੱਪਾ ਲੁਆਉਣ ਲਈ ਬਲਵਿੰਦਰ ਸਿੰਘ ਨੇ ਪਾਸਪੋਰਟ ਲੈ ਲਿਆ। ਇਹ ਹੁਣ ਅੰਦਰੋਂ ਕਾਰਵਾਈ ਹੋਣ ਤੋਂ ਪਿਛੋਂ ਅਗਲੇ ਦਿਨ ਮਿਲਣਾ ਸੀ ਤੇ ਅਗਲਾ ਦਿਨ ਹੁਣ ਸੋਮਵਾਰ ਹੀ ਸੀ ਕਿਉਂਕਿ ਅਗਲੇ ਦੋ ਦਿਨ ਸ਼ਨਿਚਰਵਾਰ ਤੇ ਐਤਵਾਰ ਦੋ ਛੁਟੀਆਂ ਸਨ। ਇਸ ਲਈ ਦਿੱਲੀ ਰਹਿਣ ਦੀ ਕੋਈ ਤੁਕ ਨਹੀਂ ਸੀ। ਹੁਣ ਸੋਚਿਆ—ਅਮਰੀਕਾ ਤਾਂ ਜਾਵਾਂਗੇ ਹੀ, ਇਸ ਲਈ ਜਾ ਕੇ ਤਿਆਰੀ ਕਰੀਏ। ਫੈਸਲਾ ਇਹ ਵੀ ਹੋਇਆ ਕਿ ਦੂਜੇ ਵੀਜ਼ੇ ਲੁਆਉਣ ਲਈ ਹੁਣ ਜਲੰਧਰੋਂ ਪੂਰੀ ਤਿਆਰੀ ਨਾਲ ਹੀ ਆਵਾਂਗੇ ਤੇ ਇਥੋਂ ਸਿੱਧਾ ਹੀ ਕੂਚ ਕਰ ਜਾਵਾਂਗੇ।

ਜਲੰਧਰ ਜਾ ਕੇ ਰਜਵੰਤ ਨੂੰ ਦੱਸਿਆ ਤਾਂ ਉਹ ਤਿਆਰੀਆਂ ਵਿਚ ਰੁਝ ਗਈ। ਨਿੱਕਾ ਨਿੱਕਾ ਲੋੜੀਂਦਾ ਸਾਮਾਨ ਖਰੀਦ, ਕੱਪੜੇ ਸਾਂਭ ਸੰਵਾਰਕੇ ਉਸ ਨੇ ਵੱਡਾ ਅਟੈਚੀ ਤਿਆਰ ਕਰਕੇ ਰੱਖ ਦਿਤਾ—"...ਆਹ ਐਥੇ ਬਨੈਣਾਂ ਤੇ ਅੰਡਰਵੀਅਰ ਨੇ...ਆਹ ਹੈ ਪਾਊਡਰ ਤੇ ਜੁਰਾਬਾਂ ਦੇ ਜੋੜੇ...ਐਥੇ ਚੱਪਲਾਂ ਨੇ...ਐਧਰ ਪੇਸਟ ਤੇ ਟੁੱਥ-ਬੁਰਸ਼... ਐਹਨੂੰ ਆਹ ਐਥੋਂ ਤਾਲਾ ਲਗਦੈ...ਤੇ ਏਹ ਇੰਜ...ਇਹਦੀ ਚਾਬੀ ਬਟੂਏ 'ਚ ਪਾ ਲੋ...ਤੇ ਇਕ ਵੱਖਰੀ ਕਿਸ਼ੇ ਹੋਰ ਥਾਂ...ਆਹ ਪੈਸੇ ਐਥੇ ਪਏ ਜੇ..." ਉਹ ਜਿਵੇਂ ਸਕੂਲ

ਪੜ੍ਹਦੇ ਛੋਟੇ ਬੱਚੇ ਨੂੰ ਤਿਆਰ ਕਰ ਰਹੀ ਸੀ ।

ਆਖ਼ਰ ਤੁਰਨ ਦੀ ਘੜੀ ਆ ਹੀ ਗਈ । ਮੈਂ ਗੁਰਮੀਤ ਨੂੰ ਫੋਨ ਕੀਤਾ ਕਿ ਉਹ ਕਾਰ ਲੈ ਕੇ ਆ ਜਾਵੇ । ਜਗਦੀਸ਼ ਸਿੰਘ ਅਤੇ ਉਸਦੀ ਪਤਨੀ ਸਿੱਧੇ ਸਟੇਸ਼ਨ 'ਤੇ ਪਹੁੰਚ ਰਹੇ ਸਨ । ਗੁਰਮੀਤ ਆਇਆ ਤਾਂ ਤੋਰਨ ਸਮੇਂ ਦਿਲ ਕਰੜਾ ਰੱਖਣ ਦੇ ਬਾਵਜੂਦ ਰਜਵੰਤ ਵਿੱਸ ਪਈ ।

"ਹੈ ਕਮਲੀ ! ਰੋਣਾ ਕਿਉਂ ਹੋਇਆ !!"

ਮੇਰੀ ਦਿਲਬਰੀ ਨੇ ਉਸ ਦੀ ਭੁੱਬ ਕੱਢ ਦਿਤੀ ਤੇ ਉਹ ਚੁੰਨੀ ਨਾਲ ਮੂੰਹ ਢਕਦੀ ਅੰਦਰ ਤੁਰ ਗਈ । ਥੋੜ੍ਹੀ ਦੇਰ ਪਿਛੋਂ ਸੰਭਲ ਕੇ ਹੌਸਲੇ ਨਾਲ ਬਾਹਰ ਆਈ ਤੇ ਗੁਰਮੀਤ ਨੂੰ ਸੰਬੋਧਿਤ ਹੋਈ, "...ਅਸਲ 'ਚ ਭਾ ਜੀ, ਅਸੀਂ ਕਦੀ ਵੱਖ ਹੋਏ ਈ ਨਹੀਂ...ਹੁਣ ਇਹ ਸੋਚ ਕਿ ਏਨਾ ਚਿਰ...", ਉਸ ਤੋਂ ਫਿਰ ਅੱਗੋਂ ਗੱਲ ਹੀ ਨਾ ਹੋਈ ।

"...ਇਨ੍ਹਾਂ ਨੂੰ ਨਾਲ ਹੀ ਲੈ ਜਾਓ ਸਟੇਸ਼ਨ ਤਕ", ਗੁਰਮੀਤ ਨੇ ਸੁਝਾਓ ਦਿਤਾ ।

"ਹਾਂ, ਹਾਂ...ਕਿਉਂ ਨਹੀਂ...ਜਗਦੀਸ਼ ਸਿੰਘ ਦੀ ਘਰ ਵਾਲੀ ਤਾਂ ਉਹਨੂੰ ਤੋਰਨ ਦਿੱਲੀ ਤੱਕ ਚੱਲੀ ਐ .. ਆਪਣਾ ਏਨਾ ਵੀ ਪਿਆਰ ਨਹੀਂ ਕਿ ਮੈਨੂੰ ਸਟੇਸ਼ਨ ਤਕ ਹੀ ਤੋਰ ਆਵੇ ।" ਮੈਂ ਸਹਿਜ ਹੋਣ ਦੀ ਕੋਸ਼ਿਸ਼ ਕਰ ਰਿਹਾ ਸਾਂ ।

ਧੀਆਂ, ਰੂਪ ਤੇ ਰਮਣੀਕ ਨੂੰ ਗਲ ਨਾਲ ਲਾਇਆ । ਮੈਂ, ਰਜਵੰਤ ਤੇ ਸੁਪਨਦੀਪ ਕਾਰ ਵਿਚ ਬੈਠ ਕੇ ਗੁਰਮੀਤ ਨਾਲ ਸਟੇਸ਼ਨ ਤੇ ਪਹੁੰਚ ਗਏ । ਜਗਦੀਸ਼ ਸਿੰਘ ਹੋਰੀਂ ਦੋਵੇਂ ਜੀਅ ਪਹੁੰਚ ਚੁਕੇ ਸਨ । ਗੱਡੀ ਆਈ ਤਾਂ ਗੁਰਮੀਤ ਤੇ ਸੁਪਨ ਹੋਰਾਂ ਸਮਾਨ ਅੰਦਰ ਟਿਕਾਇਆ । ਸ਼ੁਭ-ਇਛਾਵਾਂ ਦਾ ਵਟਾਂਦਰਾ ਹੋਇਆ । ਗੱਡੀ ਨੇ ਵਿਸਲ ਦਿਤੀ ਤੇ ਫਿਰ ਹੌਲੀ ਹੌਲੀ ਤੁਰਨ ਲਗੀ । ਅਸੀਂ ਬਾਰੀ ਵਿਚ ਖਲੋਤੇ ਪਲੇਟਫਾਰਮ 'ਤੇ ਪਿੱਛੇ ਰਹਿ ਗਿਆ ਨੂੰ ਹੱਥ ਹਿਲਾ ਰਹੇ ਸਾਂ । ਸੁਪਨ ਦੇ ਮੋਢੇ ਨਾਲ ਖੜੋਤੀ ਉਹਦੀ ਮਾਂ ਦੇ ਉਦਾਸ ਚਿਹਰੇ ਵਲ ਵੇਖਕੇ ਮੈਨੂੰ ਪਤਾ ਨਹੀਂ ਕਿਉਂ ਸੁਰਜੀਤ ਪਾਤਰ ਦੀਆਂ ਸਤਰਾਂ ਯਾਦ ਆ ਗਈਆਂ :

ਪਿਤਾ ਪਰਦੇਸ ਗਿਆ ਜਦੋਂ ਪਹਿਲੀ ਵੇਰ ਸੀ ।
ਮੇਰੀ ਮਾਂ ਦੇ ਨੈਣਾਂ ਵਿਚ ਹੰਝੂ ਤੇ ਹਨੇਰ ਸੀ ।

(ਚਲਦਾ)

ਕਹਾਣੀ

# ਆਉਣ ਵਾਲਾ ਕਲ੍ਹ

**—ਜਸਵੰਤ ਸਿੰਘ ਵਿਰਦੀ**

ਸਾਡੇ ਸਾਹਮਣੇ ਚੌਕ ਵਿਚ ਰਿਕਸ਼ੇ ਵਾਲਾ ਮੁੰਡਾ ਖਲੋਤਾ, ਹਰੇਕ ਪੈਦਲ ਚੱਲਣ ਵਾਲੇ ਬੰਦੇ ਨੂੰ ਸੁਆਰੀ ਵਾਸਤੇ ਆਵਾਜ਼ ਦੇ ਰਿਹਾ ਸੀ। ਦੇਖਣ ਨੂੰ ਉਹ ਡਾਢਾ ਹੀ ਮਾਸੂਮ ਸੀ। ਮਸੀਂ ਬਾਰਾਂ ਵਰ੍ਹਿਆਂ ਦਾ ਹੋਵੇਗਾ। ਇਸ ਲਈ, ਉਹਨੂੰ ਨਹੀਂ ਸੀ ਪਤਾ ਕਿ ਸੁਆਰੀਆਂ ਨੂੰ ਕਿਵੇਂ ਬੁਲਾਇਆ ਜਾਂਦਾ ਹੈ। ਉਹਦੀ ਲੋਰੀ ਉਮਰ ਅਤੇ ਦੁਰਬਲ ਜਿਹੇ ਸਰੀਰ ਨੂੰ ਦੇਖ ਕੇ, ਮੈਂ ਦੇਖਦਾ ਹੀ ਰਹਿ ਗਿਆ।

'ਜ਼ਰੂਰ ਯਤੀਮ ਹੋਵੇਗਾ' ਮੇਰੇ ਨਾਲ ਦੇ ਸਾਥੀ ਨੇ ਕਿਹਾ—'ਨਹੀਂ ਤਾਂ, ਬੱਚੇ ਕਿਤੇ ਮੁਸ਼ੱਕਤ ਦਾ ਕੰਮ ਕਰਦੇ ਨੇ......'

ਉਸ ਵੇਲੇ ਮੈਨੂੰ ਸਕੂਲਾਂ 'ਚ ਪੜ੍ਹਦੇ ਆਪਣੇ ਬੱਚਿਆਂ ਦਾ ਖਿਆਲ ਆਇਆ ਤੇ ਮੈਂ ਵੀ ਕਿਹਾ, 'ਨਹੀਂ', ਬੱਚੇ ਕੰਮ ਨਹੀਂ ਕਰਦੇ !',

ਪਰ ਉਹ ਮਾਸੂਮ ਮੁੰਡਾ ਰਿਕਸ਼ਾ ਲਈ ਸੜਕ 'ਤੇ ਖਲੋਤਾ ਸੀ। ਇਹ ਵੀ ਸੱਚ ਸੀ।

ਮੈਂ ਦੂਰੋਂ ਹੀ ਉਸ ਮਾਸੂਮ ਰੂਹ ਨੂੰ ਦੇਖਿਆ ਤੇ ਉਹਦੇ ਵਲੋਂ ਮੂੰਹ ਭੁਆ ਲਿਆ। ਪਰ ਮੂੰਹ ਭੁਆ ਕੇ ਗੱਲ ਨਹੀਂ ਸੀ ਬਣ ਸਕਦੀ, ਕਿਉਂਕਿ ਉਹ ਤਾਂ ਇਕ ਤਲਖ ਹਕੀਕਤ ਵਾਂਗ ਉਥੇ ਹੀ ਖਲੋਤਾ ਸੀ, ਜਿਵੇਂ ਬੁੱਤ ਹੋਵੇ। ਪਰ ਨਹੀਂ, ਉਹ ਬੁੱਤ ਨਹੀਂ ਸੀ। ਜੇਕਰ ਬੁੱਤ ਹੁੰਦਾ ਤਾਂ ਕੋਈ ਗੱਲ ਨਹੀਂ ਸੀ। ਬੁੱਤ ਦਾ ਕੀ ਹੈ। ਪਰ ਮਨੁਖੀ ਜਾਮੇ ਵਿਚ ਮਾਸੂਮ ਬੱਚਾ! ਮੇਰੇ ਖਿਆਲ 'ਚ ਉਹ ਇਕ ਸੋਗੀ ਦ੍ਰਿਸ਼ ਸੀ।

ਮੇਰੇ ਸਾਥੀ ਨੇ ਮੈਨੂੰ ਚੁੱਪ ਦੇਖ ਕੇ ਪੁਛਿਆ—'ਕੀ ਗੱਲ !'

ਜਵਾਬ 'ਚ ਮੈਂ ਰਿਕਸ਼ੇ ਵਾਲੇ ਮੁੰਡੇ ਵਲ ਉਹਦਾ ਧਿਆਨ ਦਿਵਾਇਆ। ਉਸ ਵੇਲੇ ਮੈਂ ਕਹਿ ਰਿਹਾ ਸਾਂ—'ਕਿਤੇ ਕਿਤੇ ਹੁਣ ਇਸ ਤਰ੍ਹਾਂ ਦੇ ਸੋਗੀ ਦ੍ਰਿਸ਼ ਦਿਸਣ ਲੱਗ ਪਏ ਨੇ......'

ਉਸ ਮੁੰਡੇ ਨੂੰ ਦੇਖ ਕੇ ਮੇਰਾ ਸਾਥੀ ਵੀ ਗੰਭੀਰ ਹੋ ਗਿਆ—'ਦੁਨੀਆ ਕਿਵੇਂ ਬਦਲ ਗਈ ਐ !'

'ਦੁਨੀਆ !' ਮੈਂ ਹੈਰਾਨੀ ਨਾਲ ਪੁਛਿਆ ਤਾਂ ਉਹਨੇ ਫਲਸਫੀਆਂ ਵਾਂਗ ਕਿਹਾ—'ਹਾਂ, ਇਹ ਰਿਕਸ਼ੇ ਵਾਲਾ ਮੁੰਡਾ ਸਾਡੀ ਕਲ੍ਹ ਦੀ ਦੁਨੀਆ ਹੈ ਨਾ !'

'ਕਲ੍ਹ ਦੀ ਦੁਨੀਆ ?' ਮੈਂ ਉਤਾਵਲੇਪਨ ਨਾਲ ਉਹਨੂੰ ਫੇਰ ਪੁਛਿਆ ਤਾਂ ਉਹਨੇ ਕਿਹਾ—'ਨਹੀਂ ਸਮਝਿਆ ? ਮੇਰਾ ਮਤਲਬ ਹੈ—ਨਵੀਂ ਪੀੜ੍ਹੀ......ਪਰ ਇਸ ਦੁਰਦਸ਼ਾ 'ਚ ਹੈ......'

ਸਵੇਰ ਵੇਲੇ ਦਾ ਪੀਕ--ਆਵਰ ਸੀ ਤੇ ਹਰ ਪਾਸੇ ਅੰਤਾਂ ਦੀ ਭੀੜ ਸੀ। ਰਿਕਸ਼ੇ, ਆਟੋ ਰਿਕਸ਼ੇ ਅਤੇ ਰੇੜ੍ਹੇ ਗੱਡੇ ਸੜਕ 'ਤੇ ਏਧਰੋਂ ਉਧਰ ਵਲ ਜਾ ਰਹੇ ਸਨ। ਨੇੜੇ ਹੀ ਗੜ੍ਹਾ ਪਿੰਡ ਸੀ ਤੇ ਲੋਕ ਭਾਰ ਢੋਣ ਲਈ ਰੇੜ੍ਹੇ ਲੈ ਕੇ ਨੱਸੇ ਜਾ ਰਹੇ ਸਨ। ਕਿਸੇ ਕਿਸੇ ਕੋਲ ਟਰੈਕਟਰ-ਟਰਾਲੀ ਵੀ ਸੀ। ਹਰ ਕੋਈ ਕਾਹਲੀ ਵਿਚ ਸੀ, ਤੇ ਉਸ ਰਿਕਸ਼ੇ ਵਾਲੇ ਮੁੰਡੇ ਦੀ ਆਵਾਜ਼ ਵਲ ਕੋਈ ਵੀ ਧਿਆਨ ਨਹੀਂ ਸੀ ਦੇ ਰਿਹਾ। ਅਸੀਂ ਵੀ ਉਹਦੇ ਵਲ ਧਿਆਨ ਨਹੀਂ ਸੀ ਦੇਣਾ ਚਾਹੁੰਦੇ। ਇਸ ਲਈ ਦੂਰੋਂ ਆਉਂਦੇ ਇਕ ਖਾਲੀ ਰਿਕਸ਼ੇ ਵਾਲੇ ਨੂੰ ਮੈਂ ਆਵਾਜ਼ ਦਿਤੀ। ਅਸੀਂ ਕਾਹਲੀ ਨਾਲ ਬੱਸ ਅੱਡੇ 'ਤੇ ਪੁਜ ਕੇ ਦੂਜੇ ਸ਼ਹਿਰ 'ਚ ਮਨੁਖੀ ਅਧਿਕਾਰਾਂ ਦੀ ਰਾਖੀ ਵਾਸਤੇ ਹੋ ਰਹੀ ਗੋਸ਼ਟੀ ਵਿਚ ਸ਼ਾਮਿਲ ਹੋਣਾ ਸੀ। ਸਾਨੂੰ ਚਿੰਤਾ ਸੀ ਕਿ ਉਥੇ ਪੁਜਣ 'ਚ ਸਾਨੂੰ ਕਿਤੇ ਦੇਰ ਨਾ ਹੋ ਜਾਵੇ।

ਮੈਂ ਦੂਰੋਂ ਆਉਂਦੇ ਰਿਕਸ਼ੇ ਵਾਲੇ ਨੂੰ ਫੇਰ ਆਵਾਜ਼ ਦਿੱਤੀ ਤਾਂ ਉਹ ਲੋਰੀ ਉਮਰ ਦਾ ਮੁੰਡਾ ਫੋਰਨ ਰਿਕਸ਼ਾ ਲੈ ਕੇ ਸਾਡੇ ਵਲ ਵਧਿਆ।

ਮੇਰੇ ਨਾਲ ਦਾ ਸਾਥੀ ਲੇਖਕ ਸੀ। ਉਹ ਬਾਲ ਮਜ਼ਦੂਰੀ ਦੇ ਵੀ ਵਿਰੁਧ ਸੀ। ਉਹਨੇ ਰਿਕਸ਼ੇ ਵਾਲੇ ਮੁੰਡੇ ਨੂੰ ਕੌੜੀ ਨਜ਼ਰ ਨਾਲ ਤੱਕਿਆ ਤੇ ਕਿਹਾ—'ਇਹ ਸਾਡੇ ਸਮਾਜ ਦਾ ਸੋਗੀ ਚਿਹਰਾ ਹੈ......'

ਹੁਣ ਤਕ ਦੂਰੋਂ ਆ ਰਿਹਾ ਰਿਕਸ਼ੇਵਾਲਾ ਗਭਰੂ ਵੀ

ਸਾਡੇ ਨੇੜੇ ਆ ਗਿਆ ਸੀ। ਇਸ ਲਈ ਅਸੀਂ ਉਸ ਮੁੰਡੇ ਨੂੰ ਅਣਡਿੱਠ ਕਰਕੇ ਖਾਲੀ ਰਿਕਸ਼ੇ ਵਾਲੇ ਗਭਰੂ ਨੂੰ ਕਿਹਾ— 'ਸਾਨੂੰ ਬੱਸ ਅੱਡੇ 'ਤੇ ਲੈ ਚੱਲ!'

ਖਾਲੀ ਰਿਕਸ਼ੇ ਵਾਲੇ ਭਾਈ ਨੇ ਅੱਡੇ ਦੇ ਪੰਜ ਰੁਪਏ ਮੰਗੇ ਤਾਂ ਮੇਰੇ ਸਾਥੀ ਨੇ ਕਿਹਾ —'ਬਹੁਤੇ ਨੇ......ਚਾਰ ਦਿਆਂਗੇ!' ਨਹੀਂ, ਚਾਰ ਨਹੀਂ ਲੈਣੇ।' ਰਿਕਸ਼ੇ ਵਾਲੇ ਗਭਰੂ ਨੇ ਰੁਖਾਈ ਨਾਲ ਜਵਾਬ ਦਿਤਾ ਤਾਂ ਸੁਣਕੇ ਰਿਕਸ਼ੇ ਵਾਲਾ ਮੁੰਡਾ ਤੁਰਤ ਬੋਲਿਆ—'ਮੈਨੂੰ ਚਾਰ ਹੀ ਦੇ ਦਿਓ!'

ਉਹਦੀ ਆਵਾਜ਼ 'ਚ ਤਰਲਾ ਸੀ। ਸੁਣ ਕੇ ਮੇਰੇ ਨਾਲ ਦੇ ਲੇਖਕ ਨੇ ਕਿਹਾ—'ਨਹੀਂ, ਨਹੀਂ......'

ਮੁੰਡੇ ਨੇ ਪੁਛਿਆ—'ਮੈਨੂੰ ਕਿਉਂ ਨਹੀਂ ਚਾਰ ਦਿੰਦੇ......'

ਮੇਰੇ ਸਾਥੀ ਨੇ ਕਿਹਾ —'ਤੇਰੇ ਨਾਲ ਨਹੀਂ ਜਾਣਾ ..' ਮੁੰਡੇ ਨੇ ਫੇਰ ਪੁਛਿਆ —'ਕਿਉਂ?'

'ਤੇਰੀ ਹਾਲੇ ਪੜ੍ਹਨ ਦੀ ਉਮਰ ਹੈ!' ਮੈਂ ਕਿਹਾ ਤਾਂ ਉਹਨੇ ਜਵਾਬ ਦਿਤਾ —ਮੈਂ ਪੜ੍ਹ ਨਹੀਂ ਸਕਦਾ......'

ਮੈਂ ਪੁਛਿਆ—'ਕਿਸ ਕਰਕੇ?.. ਕੀ ਕਾਰਨ?'

ਮੇਰੇ ਮਾਪੇ ਮੇਰੀ ਫੀਸ ਨਹੀਂ ਦੇ ਸਕਦੇ।' ਉਹਨੇ ਫੇਰ ਕਿਹਾ ਤਾਂ ਮੇਰੇ ਨਾਲ ਦੇ ਲੇਖਕ ਨੇ ਪੁਛਿਆ— 'ਕਿਉਂ?' 'ਮੇਰਾ ਪਿਓ ਪਿਛਲੇ ਸਾਲ ਦਾ ਡਾਢਾ ਬੀਮਾਰ ਐ..ਉਹ ਕੰਮ ਨਹੀਂ ਕਰ ਸਕਦਾ . ਮੈਨੂੰ ਕਪੜੇ ਤੇ ਕਿਤਾਬਾਂ ਕਿਥੋਂ ਲੈ ਕੇ ਦੇਵੇ ..?' ਉਹ ਇਕੋ ਸਾਹੇ ਕਹਿ ਗਿਆ। ਉਹਦੀ ਆਵਾਜ਼ ਵਿਚ ਨਿਰਛਲਤਾ ਅਤੇ ਮਾਸੂਮੀਅਤ ਸੀ।

ਸੁਣ ਕੇ ਅਸੀਂ ਚੁਪ ਕਰ ਗਏ। ਸੋਚ ਰਹੇ ਸਾਂ— 'ਹਰ ਬੰਦੇ ਦੀ ਆਪਣੀ ਹੀ ਕਹਾਣੀ ਹੈ। ਜਦੋਂ ਤਕ ਕੋਈ ਚੁਪ ਰਹੇ, ਠੀਕ ਹੈ। ਪਰ ਬੰਦਾ ਬੋਲਿਆ ਨਹੀਂ, ਤੇ ਅੰਗਿਆਰ ਡਿੱਗੇ ਨਹੀਂ...' ਅਤੇ ਇਕ ਪਲ ਦੇ ਅੰਦਰ ਹੀ ਮੇਰੇ ਮਨ 'ਚ ਅਨੇਕ ਅਜਿਹੇ ਵਿਅਕਤੀ ਚੱਕਰ ਲਾਉਣ ਲੱਗੇ, ਜਿਹੜੇ ਜ਼ਿੰਦਗੀ ਦੀਆਂ ਤਲਖੀਆਂ ਦੇ ਅੰਗਿਆਰ ਲਈ ਫਿਰਦੇ ਸਨ।

'ਆਓ ਬੈਠੋ ਚਲੀਏ!' ਉਸ ਮੁੰਡੇ ਨੇ ਫੇਰ ਕਿਹਾ, ਹਲੀਮੀ ਨਾਲ। ਪਰ ਅਸੀਂ ਅਹਿਲ ਖਲੋਤੇ ਰਹੇ।

'ਇਸ ਮਾਸੂਮ ਦੇ ਰਿਕਸ਼ੇ 'ਚ ਬਹਿ ਕੇ ਜਾਣਾ ਇਹਦੇ ਨਾਲ ਜ਼ਿਆਦਤੀ ਕਰਨਾ ਹੈ।' ਮੇਰੇ ਨਾਲ ਦੇ ਲੇਖਕ ਸਾਥੀ ਨੇ ਕਿਹਾ—'ਅਤੇ ਮੈਂ ਅਜਿਹੀ ਜ਼ਿਆਦਤੀ ਕਦੀ ਨਹੀਂ ਕਰ ਸਕਦਾ।'

ਪਰ ਉਹ ਮੁੰਡਾ ਸਾਡੇ ਸਾਹਮਣੇ ਇਕ ਪ੍ਰਸ਼ਨ ਚਿੰਨ੍ਹ ਬਣ ਕੇ ਖਲੋਤਾ ਸੀ।

ਅਸੀਂ ਵੇਖਿਆ, ਮੁੰਡਾ ਕਮਜ਼ੋਰ ਅਤੇ ਬਹੁਤ ਹੀ ਮਾਮੂਲੀ ਵਸਤਰਾਂ ਵਿਚ ਸੀ। ਉਹਦੇ ਪੈਰੀਂ ਜੁਤੀ ਵੀ ਨਹੀਂ ਸੀ। ਪੈਰ ਘੱਟੇ ਨਾਲ ਭਰੇ ਹੋਏ ਅਤੇ ਇਕ-ਦੋ ਥਾਵਾਂ ਤੋਂ ਜ਼ਖਮੀ ਵੀ ਸਨ। ਉਹਦੇ ਸਮੁਚੇ ਵਜੂਦ ਨੂੰ ਵੇਖ ਸਕਣਾ ਡਾਢਾ ਔਖਾ ਹੋ ਗਿਆ ਸੀ।

'ਦੇਸ਼ ਦੀ ਨਵੀਂ ਪੀੜ੍ਹੀ ਦੇ ਪੈਰ ਜ਼ਖਮੀ ਹੋ ਗਏ ਨੇ!' ਲੇਖਕ ਨੇ ਫੇਰ ਕਿਹਾ—'ਵਿਚਾਰਾ...'

'ਆਪਾਂ ਤਾਂ ਅੱਡੇ ਤਕ ਹੀ ਜਾਣਾ ਏ!' ਕਾਹਲੀ ਨਾਲ ਬੀਤੀ ਜਾ ਰਹੇ ਵਕਤ ਨੂੰ ਧਿਆਨ 'ਚ ਰੱਖ ਕੇ ਮੈਂ ਲੇਖਕ ਸਾਥੀ ਨੂੰ ਕਿਹਾ—'ਭਾਵੇਂ ਉਹ ਰਿਕਸ਼ੇ ਵਾਲਾ ਕੋਈ ਵੀ ਹੋਵੇ...'

ਲੇਖਕ ਬੋਲਿਆ—'ਪਰ ਮੈਂ ਇਸ ਮੁੰਡੇ ਦੇ ਰਿਕਸ਼ੇ ਵਿਚ ਨਹੀਂ ਬਹਿ ਸਕਦਾ...'

'ਕਿਸ ਕਰਕੇ?'

'ਮੈਂ ਨਹੀਂ ਚਾਹੁੰਦਾ, ਇਹ ਬਾਲ ਮਜ਼ਦੂਰ ਬਣ ਜਾਵੇ...'

'ਪਰ ਆਪਾਂ ਇਹਨੂੰ ਕਿਵੇਂ ਰੋਕ ਸਕਦੇ ਹਾਂ?'

ਅਸੀਂ ਇਹਨੂੰ ਕੰਮ ਕਰਨ ਲਈ ਉਤਸ਼ਾਹਤ ਨ ਕਰੀਏ!'

'ਇਹ ਕਿਵੇਂ ਹੋ ਸਕਦੈ!'

'ਇਹਦੇ ਰਿਕਸ਼ੇ 'ਚ ਨਾ ਬੈਠ ਕੇ, ਹੋ ਸਕਦੈ...'

'ਇਹਦੇ ਰਿਕਸ਼ੇ 'ਚ ਕੋਈ ਹੋਰ ਬੈਠ ਜਾਵੇਗਾ।'

'ਇਹਦੇ ਨਾਲ ਸਾਨੂੰ ਕੀ?' ਲੇਖਕ ਬੋਲਿਆ ਤਾਂ ਮੈਂ ਕਿਹਾ—'ਪਰ ਸਮਸਿਆ ਤਾਂ ਹੱਲ ਨਾ ਹੋਈ...'

'ਹਾਂ, ਸਮਸਿਆ ਤਾਂ...' ਉਹਨੇ ਵੀ ਚਿੰਤਾ ਨਾਲ ਕਿਹਾ—'ਸਮਸਿਆ ਤਾਂ ਗੰਭੀਰ ਹੈ...ਇਹ ਤਾਂ ਹੁਣ ਬਾਲ

ਮਜ਼ਦੂਰ ਬਣ ਕੇ ਰਹੇਗਾ...'

ਆਪਣੇ ਸਾਥੀ ਦੀ ਗੱਲ ਸੁਣ ਕੇ ਮੈਨੂੰ ਝਟਕਾ ਲੱਗਾ, ਤੇ ਮੈਂ ਕਿਹਾ—'ਤੈਨੂੰ ਇਹ ਗੱਲ ਨਹੀਂ ਕਹਿਣੀ ਚਾਹੀਦੀ...' ਉਹਨੇ ਪੁਛਿਆ—'ਕਿਉਂ ?'

ਮੈਂ ਕਿਹਾ—'ਕੀ ਪਤਾ ਆਉਣ ਵਾਲਾ ਕਲ੍ਹ ਕਿਸ ਤਰ੍ਹਾਂ ਦਾ ਹੋਵੇ...'

ਉਹ ਚੁੱਪ ਕੀਤਾ ਰਿਹਾ, ਪਰ ਉਹ ਬੇਚੈਨ ਹੋ ਗਿਆ ਸੀ। ਇਸ ਤਰ੍ਹਾਂ ਦੀ ਸਮਸਿਆ ਬਾਰੇ ਸੋਚਣ ਲਈ ਅਸੀਂ ਤਿਆਰ ਵੀ ਨਹੀਂ ਸਾਂ। ਨਾਲੇ ਸਾਨੂੰ ਕਾਹਲੀ ਵੀ ਸੀ। ਅਸੀਂ ਦੂਜੇ ਸ਼ਹਿਰ ਦੀ ਬੱਸ ਫੜ ਕੇ ਵਕਤ ਸਿਰ ਪੁਜਣਾ ਸੀ। ਬੱਸ ਦੀ ਉਡੀਕ 'ਚ ਵੀ ਸਮਾਂ ਜ਼ਾਇਆ ਹੋਣਾ ਸੀ। ਪਰ ਅਸੀਂ ਤਾਂ ਘਰੋਂ ਟੁਰਕੇ ਪਹਿਲੇ ਚੌਰਾਹੇ ਵਿਚ ਹੀ ਉਲਝ ਕੇ ਰਹਿ ਗਏ ਸਾਂ। ਪਤਾ ਨਹੀਂ ਕਿਸ ਤਰ੍ਹਾਂ ਦਾ ਦਿਨ ਚੜ੍ਹਿਆ ਸੀ।

ਬਹੁਤ ਸੋਚ ਸੋਚ ਕੇ ਮੈਂ ਆਪਣੇ ਸਾਥੀ ਨੂੰ ਕਿਹਾ—'ਆਪਾਂ ਪੈਦਲ ਚਲੇ ਚੱਲੀਏ ?'

'ਪਰ ਬੱਸ ਅੱਡਾ ਦੂਰ ਐ, ਤੇ ਕਾਫੀ ਵਕਤ ਲਗ ਜਾਵੇਗਾ। ਪਹਿਲਾਂ ਹੀ ਦੇਰ ਹੋ ਗਈ ਲੱਗਦੀ ਐ...'

ਉਸ ਵੇਲੇ ਨਾ ਚਾਹੁੰਦੇ ਹੋਏ ਵੀ ਅਸੀਂ ਸੜਕ ਤੇ ਖਲੋਤੇ ਕਿੰਨਾ ਹੀ ਚਿਰ ਸੋਚਦੇ ਰਹੇ ਕਿ ਦੇਸ਼ ਵਿਚ ਬਾਲ ਮਜ਼ਦੂਰਾਂ ਦੀ ਗਿਣਤੀ ਕਿਉਂ ਵਧ ਰਹੀ ਹੈ ?...ਸ਼ਾਇਦ ਕਾਰਨ ਇਹ ਹੋਵੇ ਕਿ ਮਹਿੰਗਾਈ ਦੇ ਵਧਣ ਨਾਲ ਘਰ ਦੀਆਂ ਲੋੜਾਂ ਵੀ ਵਧ ਰਹੀਆਂ ਅਤੇ ਕੇਵਲ ਇਕ ਬੰਦੇ ਦੀ ਕਮਾਈ ਨਾਲ ਘਰ ਦਾ ਗੁਜ਼ਾਰਾ ਨਹੀਂ ਚਲਦਾ।

ਮੇਰੇ ਸਾਥੀ ਨੇ ਕਿਹਾ, '...ਪਰ ਇਹ ਤਾਂ ਇਕ ਕਾਰਨ ਹੋ ਸਕਦੈ।'

ਮੈਂ ਰਿਕਸ਼ੇ ਵਾਲੇ ਮੁੰਡੇ ਨੂੰ ਪੁਛਿਆ, 'ਤੇਰਾ ਪਿਓ ਬਿਮਾਰ ਐ ਤਾਂ ਤੇਰੀ ਮਾਂ ਕੰਮ ਕਰੇ।'

'ਉਹ ਕੰਮ ਕਰਦੀ ਐ', ਮੁੰਡੇ ਨੇ ਕਿਹਾ। ਮੈਂ ਫੇਰ ਪੁਛਿਆ, 'ਫੇਰ ਵੀ ਘਰ ਨਹੀਂ ਚਲਦਾ ?'

'ਮੇਰੀ ਮਾਂ ਨੂੰ ਮਹੀਨੇ ਦਾ ਚਾਰ ਪੰਜ ਸੌ ਤੋਂ ਵਧ ਨਹੀਂ ਮਿਲਦਾ।'

ਅਸੀਂ ਫੇਰ ਸੋਚੀਂ ਪੈ ਗਏ। ਗੱਲ ਠੀਕ ਸੀ, ਚਾਰ-ਪੰਜ ਸੌ ਨਾਲ ਘਰ ਕਿਵੇਂ ਚਲ ਸਕਦੈ।

ਪਰ ਸਾਨੂੰ ਆਪਣੇ ਸਫ਼ਰ ਦੀ ਚਿੰਤਾ ਸੀ। ਇਸ ਲਈ ਕਾਹਲੀ ਨਾਲ ਕੁਝ ਨਾ ਕੁਝ ਕਰਨਾ ਚਾਹੁੰਦੇ ਸਾਂ।

'ਤੂੰ ਸੱਚਮੁਚ ਸਕੂਲ ਨਹੀਂ ਜਾਂਦਾ ?' ਮੈਂ ਫੇਰ ਉਸ ਮੁੰਡੇ ਨੂੰ ਪੁਛਿਆ। ਉਹਨੇ ਕਿਹਾ, 'ਕਿਤਾਬਾਂ ਨਹੀਂ ਸਨ... ਕੱਪੜੇ ਗੰਦੇ ਸਨ...ਤੇ ਫ਼ੀਸ ਵੀ ਨਹੀਂ ਦੇ ਹੋਈ...ਟੀਚਰ ਨੇ ਬਾਹਰ ਕੱਢ ਦਿਤਾ ਸੀ।'

'ਕਿਹੜੀ ਜਮਾਤ 'ਚ ਏਂ ?'

'...ਸੱਤਵੀਂ ਵਿਚ', ਉਹਨੇ ਜਵਾਬ ਦਿਤਾ, ਤੇ ਫੇਰ ਪੁਛਿਆ, '...ਪਰ ਤੁਸੀਂ ਇਹ ਕਿਉਂ ਪੁਛ ਰਹੇ ਹੋ ?'

ਉਹਨੂੰ ਕੀ ਦੱਸਦੇ। ਜੇ ਅਸੀਂ ਉਹਨੂੰ ਕਹਿੰਦੇ ਕਿ ਅਸੀਂ ਸਮਾਜ ਸੇਵਕ ਹਾਂ ਅਤੇ ਮੇਰੇ ਨਾਲ ਦਾ ਬੰਦਾ ਲੋਕ-ਹਿਤੂ ਲੇਖਕ ਹੈ ਤਾਂ ਪਤਾ ਨਹੀਂ ਉਹ ਸਾਡੇ ਬਾਰੇ ਕੀ ਸੋਚਦਾ। ਸ਼ਾਇਦ ਉਹਨੂੰ ਸਾਡੀ ਗੱਲ ਸਮਝ ਹੀ ਨਾ ਆਉਂਦੀ। ਇਸ ਲਈ ਅਸੀਂ ਕੁਝ ਨਾ ਕਿਹਾ ਤੇ ਆਪਸ ਵਿਚ ਸੋਚਣ ਲਗੇ ਕਿ ਉਸ ਮਾਸੂਮ ਬੱਚੇ ਦੀ ਕਿਵੇਂ ਮਦਦ ਕੀਤੀ ਜਾ ਸਕਦੀ ਹੈ; ਕਿਉਂਕਿ ਸਿਆਣੇ ਕਹਿੰਦੇ ਨੇ—ਕਿਸੇ ਦੀ ਮਦਦ ਕਰਨੀ ਹੋਵੇ ਤਾਂ ਸੌ ਰਾਹ ਨਿਕਲ ਆਉਂਦੇ ਨੇ।

ਬਹੁਤ ਸੋਚ ਸੋਚਕੇ ਮੈਂ ਸਾਥੀ ਲੇਖਕ ਨੂੰ ਕਿਹਾ, 'ਆਪਾਂ ਇਹਦੇ ਸਕੂਲ ਦੀ ਫ਼ੀਸ ਦੇ ਦੇਈਏ ਤਾਂਕਿ ਇਹ ਸਕੂਲੇ ਤਾਂ ਜਾਵੇ।'

'...ਹਾਂ, ਇਹ ਠੀਕ ਐ !', ਲੇਖਕ ਨੇ ਖੁਸ਼ ਹੋ ਕੇ ਜਵਾਬ ਦਿਤਾ, 'ਇਹਦਾ ਪੜ੍ਹਨਾ ਬਹੁਤ ਜ਼ਰੂਰੀ ਐ।'

'ਹਾਂ, ਇਹ ਹੁਣ ਨਾ ਪੜ੍ਹਿਆ ਤਾਂ ਫੇਰ ਇਹਨੂੰ ਵੱਡਾ ਹੋ ਕੇ ਕਿਸੇ ਸਾਖਰਤਾ ਕੇਂਦਰ 'ਚ ਜਾਣਾ ਪਵੇਗਾ।'

'...ਪਰ ਉਦੋਂ ਇਹਨੂੰ ਸ਼ਾਇਦ ਸਾਖਰਤਾ ਕੇਂਦਰ ਵਿਚ ਜਾਣ ਲਈ ਵੀ ਵਕਤ ਨਾ ਮਿਲੇ।'

ਉਸ ਵੇਲੇ ਮੈਨੂੰ ਲੱਖਾਂ ਹੀ ਉਨ੍ਹਾਂ ਬੱਚਿਆਂ ਦਾ ਖਿਆਲ ਆਇਆ ਜਿਹੜੇ ਸਕੂਲਾਂ 'ਚ ਜਾਣ ਦੀ ਬਜਾਏ ਮਿੱਲਾਂ, ਫੈਕਟਰੀਆਂ ਤੇ ਤਪਦੀਆਂ ਭੱਠੀਆਂ ਵਲ ਕੰਮ ਕਰਨ ਲਈ ਜਾਂਦੇ ਹਨ। ਪਤਾ ਨਹੀਂ ਉਨ੍ਹਾਂ ਦੇ ਚੰਗੇਰੇ ਜੀਵਨ ਦੇ ਸੁਪਨੇ ਕਾਇਮ ਰਹਿ ਸਕਣਗੇ ਕਿ ਨਹੀਂ।

ਮੇਰੇ ਸਾਥੀ ਲੇਖਕ ਨੇ ਫੇਰ ਕਿਹਾ, '...ਪਰ ਅਸੀਂ ਤਾਂ ਇਕ ਬੱਚੇ ਦੀ ਹੀ ਫ਼ੀਸ ਦੇ ਸਕਦੇ ਆਂ...!'

ਉਹਦੀ ਗੱਲ ਠੀਕ ਸੀ। ਸਾਡੀ ਇਸ ਤੋਂ ਵਧ ਸਮਰਥਾ ਵੀ ਨਹੀਂ ਸੀ।

ਸਾਡੀ ਗੱਲ ਸੁਣ ਕੇ ਉਸ ਮੁੰਡੇ ਨੇ ਕਿਹਾ, 'ਮੈਂ ਤਾਂ ਪਿਛਲੇ ਸਾਲ ਹੀ ਪੜ੍ਹਨੋਂ ਹਟ ਗਿਆ ਸਾਂ...ਹੁਣ ਤਾਂ ਮੈਨੂੰ ਇਹ ਵੀ ਚੇਤਾ ਨਹੀਂ ਰਿਹਾ, ਮੇਰਾ ਸਕੂਲ ਕਿਹੜਾ ਆ।'

ਮੈਂ ਕਿਹਾ, 'ਬੱਚੇ, ਇਹ ਤੂੰ ਠੀਕ ਨਹੀਂ ਕੀਤਾ!'

ਉਹਨੇ ਪਰੇਸ਼ਾਨੀ ਜਿਹੀ ਨਾਲ ਪੁਛਿਆ, '...ਹੋਰ ਮੈਂ ਕੀ ਕਰਦਾ?' ਇਹ ਗੱਲ ਕਹਿੰਦਿਆਂ ਹੋਇਆਂ ਉਹਦਾ ਚਿਹਰਾ ਲਹਿ ਗਿਆ ਸੀ ਅਤੇ ਹੱਥ ਕੰਬ ਰਹੇ ਸਨ। ਇਹ ਸਭ ਕੁਝ ਸ਼ਾਇਦ ਵਧ ਰਹੀ ਧੁੱਪ ਦੇ ਪ੍ਰਭਾਵ ਕਰਕੇ ਸੀ, ਪਰ ਨਹੀਂ...।

'...ਹੋਰ ਮੈਂ ਕੀ ਕਰਦਾ?', ਉਸਦੇ ਇਸ ਸਵਾਲ ਦਾ ਮੇਰੇ ਕੋਲ ਕੋਈ ਜਵਾਬ ਨਹੀਂ ਸੀ। ਇਸ ਲਈ ਮੈਂ ਦੂਰ ਤਕ ਫ਼ੈਲੀ ਹੋਈ ਸਲੇਟੀ ਸੜਕ ਨੂੰ ਘੂਰਨ ਲਗਾ। ਮੇਰੇ ਸਾਥੀ ਲੇਖਕ ਦੇ ਮਨ 'ਚ ਪਤਾ ਨਹੀਂ ਕੀ ਆਇਆ, ਉਹਨੇ ਜੇਬ੍ਹ 'ਚੋਂ ਵੀਹ ਰੁਪੈ ਕੱਢੇ ਤੇ ਰਿਕਸ਼ੇ ਵਾਲੇ ਮੁੰਡੇ ਵੱਲ ਵਧਾ ਦਿਤੇ—'ਇਹ ਤੂੰ ਰੱਖ ਲੈ,ਤੇ ਘਰ ਜਾਹ...ਤੇਰੀ ਹਾਲੇ ਮੁਸ਼ੱਕਤ ਦਾ ਕੰਮ ਕਰਨ ਦੀ ਉਮਰ ਨਹੀਂ'—ਅਤੇ ਉਹਨੇ ਮੂੰਹ ਵੀ ਦੂਜੇ ਪਾਸੇ ਕਰ ਲਿਆ, ਜਿਧਰ ਭੀੜ ਸੀ।

ਲੋਕ ਕਾਹਲੀ ਨਾਲ਼ ਕੰਮਾਂ-ਕਾਰਾਂ ਲਈ ਜਾ ਰਹੇ ਸਨ। ਕਾਲਜਾਂ ਦੇ ਕੁੜੀਆਂ ਮੁੰਡ ਵੀ ਕਾਹਲੀ ਵਿਚ ਸਨ। ਸਕੂਲੀ ਬੱਚਿਆਂ ਦੀਆਂ ਬੱਸਾਂ ਵੀ ਦਨਦਨਾਉਂਦੀਆਂ ਹੋਈਆਂ ਲੰਘ ਰਹੀਆਂ ਸਨ। ਅਤੇ ਉਸ ਮੁੰਡੇ ਦੀਆਂ ਪਤਲੀਆਂ ਲੱਤਾਂ ਵੀ ਰਿਕਸ਼ਾ ਚਲਾਉਣ ਲਈ ਕਾਹਲੀਆਂ ਜਾਪਦੀਆਂ ਸਨ।

'...ਤੂੰ ਇਹ ਪੈਸੇ ਰੱਖ ਲੈ', ਮੈਂ ਵੀ ਉਹਨੂੰ ਕਿਹਾ। ਪਰ ਉਹਨੇ ਮੇਰੇ ਸਾਥੀ ਦੇ ਹੱਥ 'ਚ ਫੜੇ ਹੋਏ ਵੀਹ ਰੁਪਏ ਨਾ ਲਏ। ਉਹਦਾ ਚਿਹਰਾ ਜਿਵੇਂ ਕਹਿ ਰਿਹਾ ਸੀ—'ਮੈਂ ਮੰਗਤਾ ਨਹੀਂ...।'

ਮੈਂ ਕਿਹਾ, 'ਪਰ ਅਸੀਂ ਤਾਂ ਤੇਰੀ ਮਦਦ ਹੀ ਕਰਨੀ ਚਾਹੁੰਦੇ ਹਾਂ।'

ਉਹਨੇ ਸਾਡੀ ਗੱਲ ਵੱਲ ਧਿਆਨ ਨਾ ਦਿਤਾ ਤੇ ਸੜਕ ਤੇ ਖੜ੍ਹੀ ਇਕ ਕਾਲਜੀਏਟ ਕੁੜੀ ਵਲ ਨੂੰ ਵਧਿਆ, ਪਰ ਉਹ ਕੁੜੀ ਤਾਂ ਕਾਲਜ ਦੀ ਬੱਸ ਦੀ ਉਡੀਕ ਵਿਚ ਸੀ। ਮੈਂ ਆਪਣ ਸਾਥੀ ਨੂੰ ਕਹਿ ਹੀ ਰਿਹਾ ਸਾਂ—'ਆਪਾਂ ਪੈਦਲ ਹੀ ਚਲ ਪਈਏ...' ਜਦੋਂ ਕਿ ਉਹ ਮੁੰਡਾ ਖਾਲੀ ਰਿਕਸ਼ਾ ਲੈ ਕੇ ਫੇਰ ਸਾਡੇ ਕੋਲ ਆ ਗਿਆ। ਫੇਰ ਉਹਨੇ ਚੁਪ ਨੂੰ ਤੋੜ ਕੇ ਸਾਨੂੰ ਪੁਛਿਆ—'ਤੁਸੀਂ ਮੇਰੀ ਮਦਦ ਕਰਨੀ ਚਾਹੁੰਦੇ ਹੋ?'

'ਹਾਂ!' ਮੈਂ ਕਿਹਾ—'ਸਾਨੂੰ ਤੇਰੇ ਨਾਲ ਹਮਦਰਦੀ ਹੈ!' ਉਸ ਵੇਲੇ ਮੇਰੀ ਕਲਪਨਾ ਵਿਚ ਹਮਦਰਦੀ ਦੇ ਅਨੇਕ ਪਹਿਲੂ ਰੰਗੀਨ ਚਿਤਰਾਂ ਵਾਂਗ ਲਿਸ਼ਕ ਗਏ, ਤੇ ਮੈਂ ਉਸ ਮੁੰਡੇ ਵਲ ਹਮਦਰਦੀ ਨਾਲ ਤੱਕਿਆ।

ਮੇਰੇ ਖਿਆਲ 'ਚ ਉਸ ਵੇਲੇ ਉਹਨੂੰ ਹਮਦਰਦੀ ਦੀ ਸਭ ਤੋਂ ਵਧ ਲੋੜ ਸੀ, ਨਹੀਂ ਤਾਂ ਉਹਦੀ ਜ਼ਿੰਦਗੀ ਸਦਾ ਲਈ ਤਲਖ ਹੋ ਸਕਦੀ ਸੀ। ਇਸ ਲਈ ਮੈਂ ਆਪਣੀ ਗੱਲ ਫੇਰ ਦ੍ਰਿੜ੍ਹਤਾ ਨਾਲ ਦੁਹਰਾਈ—'ਅਸੀਂ ਤਾਂ ਤੇਰੀ ਮਦਦ ਹੀ ਕਰਨੀ ਚਾਹੁੰਦੇ ਹਾਂ...'

ਸੁਣ ਕੇ ਮੁੰਡਾ ਕਾਹਲੀ ਨਾਲ ਬੋਲਿਆ—'ਫੇਰ ਮੇਰੇ ਰਿਕਸ਼ੇ, ਵਿਚ ਬੈਠੋ ਤੇ ਅੱਡੇ ਤਕ ਜਾਣ ਦੇ ਮੈਨੂੰ ਪੰਜ ਰੁਪਏ ਦੇ ਦਿਓ!'

ਪਲ ਛਿਣ ਲਈ ਅਸੀਂ ਕੁਝ ਨਾ ਬੋਲ ਸਕੇ ਤਾਂ ਉਹਨੇ ਫੇਰ ਕਿਹਾ—'ਦਿਨ ਭਰ 'ਚ ਮੈਂ ਚਾਰ-ਛੇ ਚੱਕਰ ਵੀ ਲਾ ਲਏ ਤਾਂ ਵੀਹ--ਤੀਹ ਰੁਪਏ ਕਮਾ ਲਵਾਂਗਾ...ਪਰ ਮੈਂ ਮੰਗ ਕੇ ਨਹੀਂ ਕੁਝ ਲੈ ਸਕਦਾ...'

ਮੁੰਡਾ ਸਰੀਰ ਦਾ ਕਮਜ਼ੋਰ, ਪਰ ਇਰਾਦੇ ਦਾ ਪੱਕਾ ਸੀ। ਉਹਦੇ ਮੁਕਾਬਲੇ 'ਤੇ ਸਾਨੂੰ ਆਪਣਾ ਆਪ ਹੌਲਾ ਮਹਿਸੂਸ ਹੋਣ ਲੱਗ ਪਿਆ।

ਪਰ ਅਸੀਂ ਉਸ ਮਾਸੂਮ ਤੇ ਲੰਗੀ ਉਮਰ ਵਾਲੇ ਮੁੰਡੇ ਦੇ ਰਿਕਸ਼ੇ ਵਿਚ ਬੈਠ ਗਏ। ਉਸ ਵੇਲੇ ਸਾਡੇ ਚਿਹਰੇ ਝੁਕੇ ਹੋਏ ਸਨ।

੯੬--ਗੋਲਡਨ ਐਵਿਨੀਊ

ਜਲੰਧਰ--੧੪੪੦੨੨

)੦(

# ਮੇਰੀ ਸ਼ਾਂਤੀ ਨਿਕੇਤਨ ਯਾਤਰਾ—੯

—ਅਮਰ ਭਾਰਤੀ

## ਪਰਭਾਤ

ਸ਼ਾਂਤੀ ਨਿਕੇਤਨ ਪਹੁੰਚਣ ਤੋਂ ਚਾਰ ਪੰਜ ਦਿਨਾਂ ਪਿਛੋਂ ਇਕ ਦਿਨ ਬੰਗਲਾ ਦੇ ਪ੍ਰਸਿਧ ਲੇਖਕ ਅੰਨਦਾ ਸ਼ੰਕਰ ਰਾਏ ਨੂੰ ਮਿਲਣ ਗਿਆਂ ਮੇਰੇ ਰਹਿਣ ਦੀ ਸਮਸਿਆ ਹੱਲ ਹੋ ਗਈ। ਉਹਨਾਂ ਨੇ ਆਪਣੇ ਮਿੱਤਰ ਤੇ ਵਿਸ਼ਵ ਭਾਰਤੀ ਦੇ ਉੜੀਆ ਮਹਿਕਮੇ ਦੇ ਹੈੱਡ ਡਾਕਟਰ ਕੁੰਜ ਬਿਹਾਰੀ ਦਾਸ ਵੱਲ ਚਿੱਠੀ ਲਿਖਕੇ ਉਨ੍ਹਾਂ ਦੇ ਘਰ ਵਿਚ ਮੈਨੂੰ ਇਕ ਕਮਰਾ ਦਿਵਾ ਦਿਤਾ ਸੀ। ਕੁੰਜ ਬਾਬੂ ਦਾ ਘਰ ਹੈ ਰਤਨ ਪੱਲੀ ਵਿਚ। ਰਤਨ ਪੱਲੀ ਸ਼ਾਂਤੀ ਨਿਕੇਤਨ ਵਿਚ ਸਭ ਤੋਂ ਸੋਹਣਾ ਇਲਾਕਾ ਹੈ। ਇਕ ਸਮੇਂ ਏਥੇ ਟਾਟਾ ਸਾਹਿਬ ਵਲੋਂ ਵਿਦੇਸ਼ੀ ਤੇ ਦੇਸੀ ਵਿਸ਼ੇਸ਼ ਪ੍ਰਾਹੁਣਿਆਂ ਲਈ ਇਕ ਬਿਲਡਿੰਗ ਬਣਵਾਈ ਗਈ ਸੀ; ਜਿਸ ਦਾ ਨਾਮ ਸੀ—'ਟਾਟਾ ਬਿਲਡਿੰਗ'। ਅੱਜ ਕਲ੍ਹ ਉਸ ਨੂੰ 'ਰਤਨ ਕੁਠੀ' ਕਿਹਾ ਜਾਂਦਾ ਹੈ। ਹੌਲੀ ਹੌਲੀ ਇਸ ਇਲਾਕੇ ਵਿਚ ਸੈਂਕੜੇ ਘਰ ਬਣ ਗਏ। ਇਸ ਸਾਰੇ ਇਲਾਕੇ ਨੂੰ 'ਰਤਨ ਪੱਲੀ' ਆਖਿਆ ਜਾਂਦਾ ਹੈ। ਪੱਲੀ ਦਾ ਅਰਥ ਹੈ ਪਿੰਡ।

ਏਸੇ ਰਤਨ ਪੱਲੀ ਵਿਚ ਹੀ ਉੜੀਸਾ ਸਰਕਾਰ ਵਲੋਂ ਬਣਾਏ ਗਏ ਇਕ ਮਕਾਨ ਵਿਚ ਕੁੰਜ ਬਾਬੂ ਰਹਿੰਦੇ ਸਨ। ਮੇਰੇ ਕਮਰੇ ਦਾ ਬਾਹਰਲਾ ਬੂਹਾ ਉੱਤਰ-ਪੂਰਬੀ ਕੋਨੇ ਵਲ ਖੁਲ੍ਹਦਾ। ਸਾਹਮਣੇ ਛੋਟਾ ਜਿਹਾ ਮੈਦਾਨ, ਖੱਬੇ ਲਾਲ ਬਜਰੀ ਦੀ ਸੜਕ, ਉਸ ਤੋਂ ਪਾਰ ਇਕ ਖੁਲ੍ਹੀ ਗਰਾਊਂਡ, ਜਿਸ ਦੇ ਤਿੰਨ ਪਾਸੀਂ ਲਾਲ ਲਾਲ ਘਰਾਂ ਦੀਆਂ ਪਾਲਾਂ ਖਲੋਤੀਆਂ ਹਨ ਤੇ ਹਰ ਘਰ ਦੇ ਸਾਹਮਣੇ ਹੀ ਫੁੱਲਾਂ ਲੱਦਿਆ ਬਗੀਚਾ ਹੈ। ਉਂਝ ਤੇ ਹਰ ਘਰ ਅੱਗੇ ਹੀ ਰੰਗਾਰੰਗ ਦੇ ਫੁੱਲਾਂ ਦੀ ਬਹਾਰ ਸੀ, ਪਰ ਮੈਨੂੰ ਸਭ ਤੋਂ ਸੋਹਣਾ ਲਗਦਾ ਸੀ ਮੇਰੇ ਘਰ ਤੋਂ ਦੋ ਕੁ ਸੌ ਗਜ਼ ਦੀ ਦੂਰੀ ਤੇ ਸੜਕੋਂ ਪਾਰ ਉੱਤਰੀ ਕੋਨੇ ਵਿਚ ਖਲੋਤਾ ਜਿਓਤੀਨ ਵਿਸ਼ਵਾਸ ਦਾ ਬਗੀਚਾ। ਉਸ ਬਗੀਚੇ ਵਿਚ ਰੰਗਾਰੰਗ ਦੇ ਫੁੱਲ ਤਾਂ ਹੈ ਹੀ ਸਨ, ਪਰ ਉਹਨਾਂ ਵਿਚ ਖੁਸ਼ਬੂ ਵਾਲੇ ਫੁੱਲ ਵੀ ਬੜੇ ਸਨ।

ਸਵੇਰੇ ਹਨੇਰੇ ਹੀ ਉਠ ਕੇ ਇਸ਼ਨਾਨ ਆਦਿ ਦਾ ਕੰਮ ਮੁਕਾ ਕੇ ਜਦੋਂ ਮੈਂ ਬਾਹਰ ਤੱਕਦਾ ਤਾਂ ਇਕ ਅਲੌਕਿਕ ਦ੍ਰਿਸ਼ ਵੇਖਣ ਨੂੰ ਮਿਲਦਾ। ਉਹਨਾਂ ਦਿਨਾਂ ਵਿਚ ਕਰੀਬ ਰੋਜ਼ ਹੀ ਸਵੇਰੇ ਸ਼ਾਮ ਅਸਮਾਨ ਵਿਚ ਪਤਲੇ ਪਤਲੇ ਬੱਦਲਾਂ ਦਾ ਫੇਰਾ-ਤੋਰਾ ਰਹਿੰਦਾ ਸੀ। ਪੂਰਬ ਵਿਚ ਉਹਨਾਂ ਬੱਦਲਾਂ ਦੀਆਂ ਪਤਲੀਆਂ ਪਤਲੀਆਂ ਪਰਤਾਂ ਵਿਚੋਂ ਛਣਕੇ ਉਭਰਦੀ ਲਾਲੀ ਤੇ ਰੁੱਖਾਂ ਬੂਟਿਆਂ ਵਿਚੋਂ ਹੁਣੇ ਜਾਗੇ ਪੰਛੀਆਂ ਦੀ ਕਿਲਕਾਰੀ, ਦੂਰ ਕਿਧਰਿਓਂ ਵਹਿੰਦੀ ਆਉਂਦੀ ਇਕ ਪਤਲੇ ਗਲੇ ਦੀ ਇਕ ਤਾਨ ਸੁਰ ਅਤੇ ਵਿਸ਼ਵਾਸ ਬਾਬੂ ਦੇ ਘਰ ਵਿਚੋਂ ਮਹੀਨ ਗਲੇ 'ਚੋਂ ਵਿਚ ਵਿਚ ਉਠਦੀ ਇਕ ਸੰਗੀਤ ਧੁਨੀ ਐਸਾ ਸਮਾਂ ਬੰਨ੍ਹ ਦੇਂਦੀ ਕਿ ਅਚਾਨਕ ਬਾਹਰ ਨਿਕਲ ਆਉਣ ਤੇ ਇਹ ਸਭ ਵੇਖ ਕੇ ਕਈ ਵਾਰੀ ਰੋਮਾਂਚ ਦੀ ਲਹਿਰ ਨਾਲ ਅੰਗ ਅੰਗ ਤ੍ਰਬਕ ਉਠਦਾ। ਚਾਣਚਕ ਮੂੰਹੋਂ ਨਿਕਲ ਜਾਂਦਾ—'ਕਿੰਨਾ ਸੁੰਦਰ!' ਬਾਰੀ ਵਿਚੋਂ ਕੁੰਜ ਬਾਬੂ ਸੁਣ ਕੇ ਪੁੱਛ ਲੈਂਦੇ—'ਕੀ ਭਾਰਤੀ! ਸੁੰਦਰ ਕੀ ਹੈ?' ਮੈਂ ਆਖਦਾ—'ਓਈ ਘੌਰੇਰ ਭੀਤੋਰੋ ਬੋਸ਼ੇ ਬਾਕਲੇ ਕੀ ਸੁੰਦਰ ਕੇ ਦੇਖਾ ਜਾਏ? ਬਾਹਿਰੇ ਆਸ਼ੁਨ!'

ਕੁੰਜ ਬਾਬੂ ਕਵੀ ਹਨ, ਪ੍ਰਕਿਰਤੀ ਪ੍ਰੇਮੀ ਪ੍ਰਸਿਧ ਉੜੀਆ ਕਵੀ। ਇਕ ਸਮੇਂ ਤੜਕੇ ਤਿੰਨ ਚਾਰ ਵਜੇ ਉਠਕੇ ਬਾਹਰ ਪ੍ਰਕਿਰਤੀ ਦੀ ਗੋਦ 'ਚੋਂ ਅੰਮ੍ਰਿਤ ਰਸ ਮਾਣਦੇ ਰਹੇ ਹਨ। ਕੋਈ ਡੇਢ ਲਖ ਉੜੀਆ ਲੋਕ ਗੀਤਾਂ ਦਾ ਸੰਗ੍ਰਹਿ ਕਰਕੇ ਲੋਕ ਗੀਤਾਂ ਤੇ ਕਥਾਵਾਂ ਉਤੇ ਥੀਸਿਸ ਲਿਖ ਕੇ ਪੀ.ਐਚ.ਡੀ. ਡਿਗਰੀ ਲਈ ਹੈ। ਪਰ ਹੁਣ ਉਹ ਠੰਢ ਵਿਚ ਬਾਹਰ ਨਿਕਲਣੋਂ ਡਰਦੇ ਹਨ। ਠੰਢ ਉਨ੍ਹਾਂ ਨੂੰ ਹੁਣ ਸਖਾਉਂਦੀ ਨਹੀਂ, ਬੀਮਾਰ ਕਰ ਦੇਂਦੀ ਹੈ। ਪਰ ਤਾਂ ਵੀ ਉਹ ਰਹਿ ਨਾ ਸਕਦੇ। ਬਾਹਰ ਆਉਂਦਿਆਂ ਹੀ ਆਖਦੇ, 'ਬਾਹ ਕੀ ਅਪੂਰਬ! ਕੀ ਰੋਮਾਂਚਕਰ! ਏਈ ਤੋ ਤਪੋਬਨ ਭਾਰਤੀ, ਏਈ ਤੋ!' (ਏਹੋ ਹੀ ਤਾਂ ਤਪੋਬਨ ਹੈ ਭਾਰਤੀ, ਏਹੋ ਹੀ ਤਾਂ)।

ਦੂਰ ਤਾੜ ਦੇ ਝੁੰਡਾਂ ਵਿਚੋਂ ਹੌਲੀ ਹੌਲੀ ਇਕ ਗੋਲਾ, ਇਕ ਬਾਲ ਇਕ ਪ੍ਰਕਾਂਡ ਅੰਗਿਆਰਾ ਜਨਮ ਜਨਮ ਦੀ ਲਾਲੀ ਸੰਜੋਈ ਤਾੜ ਰੁਖਾਂ ਦੀਆਂ ਛਤਰੀਆਂ ਦੇ ਓਹਲਿਓਂ ਉਪਰ ਨੂੰ ਉਠਦਾ। ਹੌਲੀ ਹੌਲੀ ਰੰਗ ਬਦਲਦਾ ਕਿਰਨਾਂ ਖਿਲਾਰਦਾ ਚੜ੍ਹਦਾ ਅਸਮਾਨ ਨੂੰ ਅਤੇ ਮੈਂ ਤੁਰ ਪੈਂਦਾ ਸੈਂਟਰਲ ਲਾਇਬਰੇਰੀ ਵਲ ਸਮਵੇਤ ਉਪਾਸਨਾ-ਬੋਈਤਾਲਿਕ (ਬੈਤਾਲਿਕ) ਵਿਚ ਹਿੱਸਾ ਲੈਣ ਲਈ। ਘੜਿਆਲ ਖੜਕਦਾ ਇਹ ਨਾਸ਼ਤੇ ਦਾ ਘੜਿਆਲ ਹੈ, ਵਿਦਿਆਰਥੀ ਇਸ਼ਨਾਨ

ਆਦਿ ਕਰਕੇ ਕਿਚਨ ਵਿਚ ਨਾਸ਼ਤਾ ਕਰਨ ਜਾ ਰਹੇ ਹਨ। ਘੜਿਆਲ ਖੜਕਦਾ—ਲਾਇਬਰੇਰੀ ਸਾਹਮਣੇ ਕਤਾਰਾਂ ਵਿਚ ਖਲੋਣ ਲਈ ਆਖਦਾ। ਘੜਿਆਲ ਖੜਕਦਾ—ਲਾਗੇ-ਚਾਗੇ ਜਿਥੇ ਜੋ ਕੋਈ ਜਾ ਰਿਹਾ ਹੈ ਓਥੇ ਹੀ ਕੁਝ ਮਿੰਟਾਂ ਲਈ ਖਲੋਣ ਨੂੰ ਆਖਦਾ, ਲਾਇਬਰੇਰੀ ਦੇ ਬਰਾਂਡੇ ਦੇ ਪਿਛੇ ਖਲੋਤੀ ਕੁੜੀਆਂ-ਮੁੰਡਿਆਂ ਦੀ ਇਕ ਟੋਲੀ ਅੱਗੇ ਆ ਜਾਂਦੀ। ਫੇਰ ਵੇਦ ਮੰਤਰ ਦਾ ਉਚਾਰਨ ਹੁੰਦਾ ਹਰੇਕ ਦੇ ਮੁੱਖੋਂ :

"ਹੇ ਪ੍ਰਭੂ ! ਤੂੰ ਸਾਡਾ ਸਭ ਦਾ ਪਿਤਾ ਹੈਂ...ਸਾਨੂੰ ਉੱਤਮ ਬੁੱਧੀ ਦੇ ..ਸਾਡੀ ਨਮਸਕਾਰ ਲੈ.. ਸਾਨੂੰ ਕੋਈ ਕਸ਼ਟ ਨਾ ਹੋਵੇ......

ਹੇ ਸਾਡੇ ਸਭਨਾਂ ਦੇ ਪਾਲਕ ! ਸਾਡੇ ਦੁਰ-ਗੁਣਾਂ ਤੇ ਦੁਰ-ਬੁੱਧੀ ਨੂੰ ਦੂਰ ਕਰ ਅਤੇ ਜੋ ਕਲਿਆਣ ਕਾਰਨ ਗੁਣ ਕਰਮ ਸੁਭਾਵ ਅਤੇ ਪਦਾਰਥ ਹਨ ਉਹ ਸਭ ਨੂੰ ਦੇ . ...

ਜੋ ਸੁਖ ਸਰੂਪ ਸੰਸਾਰ ਦੇ ਉਤਮ ਸੁਖਾਂ ਦਾ ਦੇਣ ਵਾਲਾ ਕਲਿਆਣ ਕਰਤਾ ਮੁਕਤੀ ਸਰੂਪ ਆਪਣੇ ਭਗਤਾਂ ਨੂੰ ਸੁਖ ਦੇਣ ਵਾਲਾ ਅਤਿਅੰਤ ਮੰਗਲ ਸਰੂਪ ਅਤੇ ਧਾਰਮਿਕ ਮਨੁਖਾ ਨੂੰ ਮੁਕਤੀ-ਸੁਖ ਦੇਣ ਵਾਲਾ ਹੈ ਉਸ ਨੂੰ ਸਾਡਾ ਬਾਰਮ ਬਾਰ ਨਮਸਕਾਰ।"

ਫਿਰ ਹੁੰਦਾ ਇਕ ਗੀਤ, ਗੁਰੂਦੇਵ ਰਵੀਂਦ੍ਰ ਨਾਥ ਦਾ ਲਿਖਿਆ...ਉਹਨਾਂ ਦਾ ਹੀ ਰਚਿਆ ਰਵੀਂਦ੍ਰ ਸੰਗੀਤ— ਪ੍ਰਭਾਤੀ—ਭੈਰੋਂ, ਆਸਾਵਰੀ, ਭੈਰਵੀ ਆਦਿ ਰਾਗਾਂ ਵਿਚੋਂ ਕਿਸੇ ਇਕ ਰਾਗ ਵਿਚ। ਨਾਰੀ ਪੁਰਸ਼ ਕੰਠਾਂ ਦੀ ਸੰਮਿਲਤ ਸੁਰ-ਲਹਿਰੀ ਵਿਚ ਅਤਿ ਗੰਭੀਰ ਮੰਥਰ ਸੰਗੀਤ ਧੁਣੀ ਜਨ ਜਨ ਦੇ ਹਿਰਦੇ ਨਾਲ ਟਕਰਾਉਂਦੀ ਗੂੰਜਦੀ ਵਹਿੰਦੀ ਜਾਂਦੀ—

ਤੁਮੀ ਡਾਕ ਦੀਯੇਛੋ ਕੋਣ ਸ਼ੋਕਾਲੇ<br>ਕੇਉ ਤੋ ਜਾਣੇ ਨਾ,<br>ਆਮਾਰ ਮਨ ਜੇ ਕਾਂਦੇ ਆਪਨ ਮਨੇ<br>ਕੇਉ ਤਾ ਮਾਨੇ ਨਾ...... ।

(ਪਤਾ ਨਹੀਂ ਤੂੰ ਕਿਸ ਪ੍ਰਭਾਤ ਵੇਲੇ ਆਵਾਜ਼ ਦਿਤੀ ਸੀ। ਏਧਰ ਮੇਰਾ ਮਨ ਅੰਦਰੋ ਅੰਦਰ ਰੋ ਰਿਹਾ ਹੈ ਤੇਰੇ ਦਰਸ ਲਈ ; ਕਿਉਂਕਿ ਤੇਰੇ ਵਾਂਗ ਹੋਰ ਕੋਈ ਮੇਰੇ ਮਨ ਨੂੰ ਆਪਣੇ ਵਲ ਖਿੱਚਦਾ ਵੀ ਤਾਂ ਨਹੀਂ......)

ਕੁਛ ਛਿਣਾਂ ਲਈ ਆਪਾ ਭੁਲਿਆ ਮਨ ਮਹਿਸੂਸ ਕਰਦਾ—ਇਹੋ ਹੀ ਵਿਸਮਾਦ ਨਾਦ ਹੈ। ਅੰਬ ਸ਼ਾਲ ਔਲਿਆਂ ਦੇ ਮਹਿਕਾਂ ਭਰੇ ਰੁਖਾਂ ਦੇ ਘੇਰੇ ਵਿਚ ਬਾਲਕ-ਬਾਲਿਕਾਵਾਂ ਨੂੰ ਕਤਾਰ ਵਿਚ ਚੁਪ ਹੱਥ ਜੋੜੀ ਖਲੋਤਿਆਂ ਤੇ ਇਕ ਪਾਸਿਓਂ ਸੰਗੀਤ ਧੁਣੀ ਉਠਦਿਆਂ ਵੇਖ ਕੇ ਕੌਣ ਹੈ, ਜਿਸ ਨੂੰ ਪੁਰਾਤਨ ਸਮੇਂ ਦੇ ਰਿਸ਼ੀਆਂ ਦੇ ਤਪੋਬਨ ਆਸ਼ਰਮ ਦਾ ਭੁਲੇਖਾ ਨਹੀਂ ਪੈ ਜਾਏਗਾ।

ਸ਼ਾਂਤੀ ਨਿਕੇਤਨ ਵਿਚ ਕਰੀਬ ਡੇਢ ਹਜ਼ਾਰ ਵਿਦਿਆਰਥੀ ਪੜਦੇ ਹਨ, ਅਤੇ ਕਰੀਬ ਚਾਰ ਪੰਜ ਵਿਦਿਆਰਥੀਆਂ ਪਿਛੇ ਔਸਤ ਇਕ ਇਕ ਅਧਿਆਪਕ ਹੈ। ਇਹਨਾਂ ਵਿਚੋਂ ਬਹੁਤੇ ਵਿਦਿਆਰਥੀ ਹੀ ਏਥੋਂ ਦੇ ਹੋਸਟਲਾਂ ਵਿਚ ਰਹਿੰਦੇ ਹਨ। ਜਿਹੜੇ ਹੋਸਟਲਾਂ ਵਿਚ ਨਹੀਂ ਰਹਿੰਦੇ ਉਹਨਾਂ ਦੇ ਘਰ ਵੀ ਬਹੁਤੀ ਦੂਰ ਨਹੀਂ, ਪੰਜਾਂ ਸੱਤਾਂ ਮਿੰਟਾਂ ਵਿਚ ਬੜੀ ਆਸਾਨੀ ਨਾਲ ਲਾਇਬਰੇਰੀ ਪਹੁੰਚਿਆ ਜਾ ਸਕਦਾ ਹੈ।... ਅਤੇ ਗੁਰੂ ਸ਼ਿਖਸ਼ਕ ? ਉਹ ਵੀ ਸਾਰੇ ਨੇੜੇ-ਤੇੜੇ ਹੀ ਰਹਿੰਦੇ ਹਨ। ਸਭ ਤੋਂ ਦੂਰ ਘਰ ਹੈ, ਉਪ-ਆਚਾਰੀਆ (ਵਾਈਸ ਚਾਂਸਲਰ) ਦਾ। ਪਰ ਪਤਾ ਨਹੀਂ ਕਿਉਂ ਇਸ ਪ੍ਰਾਰਥਨਾ ਵਿਚ ਸਾਰੀ ਗਿਣਤੀ ਵਿਚੋਂ ਅੱਧੇ ਗੁਰੂ-ਸ਼ਿਸ਼ ਵੀ ਹਾਜ਼ਰ ਨਹੀਂ ਹੁੰਦੇ। ਗੱਲ ਹੈ ਸਾਰੀ ਪੰਦਰਾਂ ਮਿੰਟ ਪਹਿਲਾਂ ਆਉਣ ਦੀ। ਪ੍ਰਾਰਥਨਾ ਸ਼ੁਰੂ ਹੁੰਦੀ ਹੈ ਪੌਣੇ ਸੱਤ ਵਜੇ ਅਤੇ ਕਲਾਸਾਂ ਲਗਦੀਆਂ ਸੱਤ ਵਜੇ। ਸੱਤ ਵਜੇ ਤਾਂ ਹਰ ਕਿਸੇ ਨੇ ਪਹੁੰਚਣਾ ਹੀ ਹੁੰਦਾ ਹੈ . ਪਰ ਪੌਣੇ ਸੱਤ ! ਗੱਲ ਆਣ ਖਲੋਤੀ ਹੈ ਸੰਸਕਾਰਾਂ ਉਤੇ। ਗੁਰੂਦੇਵ ਰਵੀਂਦ੍ਰ ਨਾਥ ਠਾਕੁਰ ਨੇ ਜਦੋਂ ਇਹ ਵਿਦਿਆਲਾ ਖੋਹਲਿਆ ਸੀ ਤਾਂ ਇਸ ਵਿਚ ਦਸ ਸਾਲ ਤੋਂ ਵਧ ਉਮਰ ਦੇ ਬੱਚਿਆਂ ਨੂੰ ਨਹੀਂ ਸੀ ਲਿਆ ਜਾਂਦਾ, ਕਿਉਂਕਿ ਵਡੇ ਬੱਚਿਆਂ ਦੀ ਮਾਨਸਿਕ ਉਸਾਰੀ ਬਾਹਰੀ ਹਾਲਤਾਂ ਮੁਤਾਬਿਕ ਹੋ ਚੁਕੀ ਹੁੰਦੀ ਹੈ...ਅਤੇ ਗੁਰੂ ਵੀ ਓਦੋਂ ਉਹ ਹੁੰਦੇ ਸਨ ਜਿਹੜੇ ਰਵੀਂਦ੍ਰ ਨਾਥ ਦੇ ਆਦਰਸ਼ 'ਭਾਰਤਵਰਸ਼' ਦੇ ਹੋਮ ਵਿਚ ਵਿਦਿਆ ਦਾਨ ਦੀ ਆਹੂਤੀ ਪਾਉਣ ਆਉਂਦੇ ਸਨ। ਓਦੋਂ ਰਵੀਂਦ੍ਰ ਨਾਥ ਸਮੇਤ ਸਭ ਗੁਰੂ ਇਸ ਸਮਵੇਤ ਪ੍ਰਾਰਥਨਾ ਵਿਚ ਹਿੱਸਾ ਲੈਂਦੇ ਸਨ, ਪਰ ਬਾਅਦ ਵਿਚ ਇਹ ਸਿਲਸਿਲਾ ਟੁਟ ਗਿਆ। ਹੁਣ ਫਿਰ ਇਸ ਸਿਲਸਿਲੇ ਦੀਆਂ ਘੁੰਡੀਆਂ ਮਿਲਣੀਆਂ ਸ਼ੁਰੂ ਹੋ ਗਈਆਂ। ਨਵੇਂ ਵਾਈਸ ਚਾਂਸਲਰ ਸੁਧੀ ਰੰਜਨ ਦਾਸ, ਜਿਨ੍ਹਾਂ ਨੇ ੨੩ ਨਵੰਬਰ ੧੯੫੯ ਨੂੰ ਸ਼ਾਂਤੀ ਨਿਕੇਤਨ ਵਿਚ ਆਣ ਕੇ ਵਾਈਸ ਚਾਂਸਲਰ ਦੀ ਪਦਵੀ ਸੰਭਾਲੀ—ਹੁਣੇ ਹੁਣੇ ਹਿੰਦੁਸਤਾਨ ਦੇ ਸੁਪਰੀਮ ਕੋਰਟ ਦੇ ਚੀਫ ਜਸਟਿਸ ਦੀ ਪਦਵੀ ਤੋਂ ਰੀਟਾਇਰ ਹੋ ਕੇ ਆਏ ਹਨ—ਇਨ੍ਹਾਂ ਨੇ ਆਪਣੀ ਪਹਿਲੀ

ਉਮਰ ਦੀ ਪੜ੍ਹਾਈ ਸ਼ਾਂਤੀ ਨਿਕੇਤਨ ਵਿਚ ਗੁਰੂਦੇਵ ਦੀ ਛਤਰ-ਛਾਇਆ ਹੇਠ ਹੀ ਕੀਤੀ ਸੀ। ਉਹਨਾਂ ਸੰਸਕਾਰਾਂ ਵੱਸ ਉਹ ਅੱਜ ਵੀ ਬੇਨਾਗਾ ਸਭ ਤੋਂ ਪਹਿਲਾਂ ਪ੍ਰਾਰਥਨਾ ਸਥਾਨ ਤੇ ਪਹੁੰਚਦੇ ਤੇ ਸ਼ਾਇਦ ਉਨ੍ਹਾਂ ਦੇ ਪ੍ਰਭਾਵ ਸਦਕਾ ਗੁਰੂਆਂ-ਸ਼ਿਸ਼ਾਂ ਦੀ ਗਿਣਤੀ ਵੀ ਰੋਜ਼-ਬਰੋਜ਼ ਵਧ ਰਹੀ ਹੈ। ਜਦੋਂ ਮੈਂ ਸ਼ਾਂਤੀ ਨਿਕੇਤਨ ਗਿਆ ਸਾਂ ਓਦੋਂ ਸਾਡੀ ਵਡਿਆਂ ਦੀ ਕਤਾਰ ਵਿਚ ਵਾਈਸ ਚਾਂਸਲਰ ਤੋਂ ਬਿਨਾਂ ਪੰਜ ਸੱਤ ਗੁਰੂ ਤੇ ਇਕ ਮੈਂ ਏਨੇ ਜਣੇ ਹੀ ਹੁੰਦੇ ਸਾਂ ਅਤੇ ਜਦੋਂ ਮੈਂ ਓਥੋਂ ਮੁੜਿਆ ਓਦੋਂ ਉਹ ਕਤਾਰ ਚੋਖੀ ਲੰਮੀ ਹੋ ਚੁਕੀ ਸੀ ਤੇ ਨਿਤ ਵਾਧੇ ਉਤੇ ਸੀ।

## *ਦਿਲਾਂ ਦੇ ਨੇੜੇ ਹੋਣਾ*

ਗੱਲ ੧੯੭੯ ਦੀ ਹੈ।

ਨਿਖਿਲ ਭਾਰਤ ਬੰਗ ਸਾਹਿਤ ਸੰਮੇਲਨ ਦਾ ਪਵਵਾਂ ਸਰਬ ਭਾਰਤੀ ਸਮਾਗਮ ਦਿੱਲੀ ਦੀ ਚਿਤਰੰਜਨ ਪਾਰਕ (ਬੰਗਾਲੀ ਕਾਲੋਨੀ) ਵਿਚ ਹੋ ਰਿਹਾ ਸੀ। ਇਸ ਸੰਸਥਾ ਦੀ ਰੀਤ ਹੈ ਕਿ ਹਰ ਸਾਲ ਇਹ ਆਪਣਾ ਸਰਬ ਭਾਰਤੀ ਸਮਾਗਮ ਬੰਗਾਲ ਤੋਂ ਬਾਹਰ ਕਿਸੇ ਨਾ ਕਿਸੇ ਸੂਬੇ ਦੀ ਰਾਜਧਾਨੀ ਵਿਚ ਕਰਦੀ ਹੈ ਤੇ ਓਸ ਇਲਾਕੇ ਤੇ ਭਾਸ਼ਾ ਦੇ ਸਮਰਥ ਸਾਹਿਤਕਾਰਾਂ ਵਿਚੋਂ ਕੁਝ ਕੁ ਨੂੰ ਸਮਾਗਮ ਵਿਚ ਬੋਲਣ ਲਈ ਵੀ ਦਾਅਵਤ ਦੇਂਦੀ ਹੈ। ਇਸ ਤੋਂ ਇਲਾਵਾ ਇਸਦੀ ਇਕ ਰੀਤ ਇਹ ਵੀ ਹੈ ਕਿ ਓਸ ਇਲਾਕੇ ਦੀ ਭਾਸ਼ਾ ਵਿਚ ਅਨੁਵਾਦ ਕਰਕੇ ਜਾਂ ਆਪਣੇ ਇਲਾਕੇ ਦੀ ਭਾਸ਼ਾ ਦੇ ਸਾਹਿਤ ਨੂੰ ਬੰਗਲਾ ਭਾਸ਼ਾ ਵਿਚ ਉਲਥਾ ਕੇ ਸਾਹਿਤ ਦੀ ਸੇਵਾ ਕੀਤੀ ਹੋਵੇ ਤਾਂ ਉਸ ਨੂੰ ਇਹ ਸੰਸਥਾ ਇਨਾਮ ਦੇ ਕੇ ਸਨਮਾਨਿਤ ਵੀ ਕਰਦੀ ਹੈ।

ਦਿੱਲੀ ਵਿਚ ਹੋ ਰਹੇ ਇਸ ਪ-ਵੇਂ ਸਮਾਗਮ ਵਿਚ ਪੰਜਾਬੀ ਦੇ ਦੋ ਚੋਟੀ ਦੇ ਸਮਰਥ ਸਾਹਿਤਕਾਰ ਆਮੰਤ੍ਰਿਤ ਸਨ—ਇਕ ਬਹੁਤ ਸਾਰੀਆਂ ਡਿਗਰੀਆਂ ਦਾ ਸਵਾਮੀ ਡਾਕਟਰ ਤੇ ਪ੍ਰੋਫੈਸਰ ਹੈ..ਦੂਜੇ ਨੂੰ ਅੰਗਰੇਜ਼ੀ ਨਹੀਂ ਸੀ ਆਉਂਦੀ, ਪਰ ਪੰਜਾਬੀ ਦਾ ਪ੍ਰਸਿਧ ਨਾਵਲਿਸਟ ਹੈ। ਉਂਝ ਦੋਹਾਂ ਦੇ ਆਪਸੀ ਸੰਬੰਧ ੩੬ ਅੰਕ ਵਰਗੇ ਸਨ। ਤੀਸਰਾ ਆਮੰਤ੍ਰਿਤ ਮੈਂ ਸਾਂ, ਜਿਸ ਨੂੰ ਬਾਂਗਲਾ ਭਾਸ਼ਾ ਦੀਆਂ ੧੧ ਪੁਸਤਕਾਂ ਦੇ ਪੰਜਾਬੀ ਵਿਚ ਅਨੁਵਾਦ ਦੀ ਸੇਵਾ ਵਜੋਂ ਸਨਮਾਨਤ ਕੀਤਾ ਜਾਣਾ ਸੀ।

ਅਸੀਂ ਤਿੰਨੇ ਹੀ ਇਕ ਦੂਜੇ ਦੇ ਚੰਗੇ ਵਾਕਿਫ਼ ਸਾਂ, ਫਿਰ ਵੀ ਉਸ ਸਮਾਗਮ ਵਿਚ ਅਸੀਂ ਇਕ ਦੂਜੇ ਲਈ ਬੇਗਾਨੇ ਜਿਹੇ ਆਪਣੀਆਂ ਆਪਣੀਆਂ ਪ੍ਰਾਪਤੀਆਂ ਦੇ ਹੰਕਾਰ ਵਿਚ ਮੱਤੇ ਬੈਠੇ ਹੋਏ ਸਾਂ। ਸਾਡੇ ਤਿਨਾਂ ਤੋਂ ਬਿਨਾਂ ਬਾਕੀ ਦੇ ਹਜ਼ਾਰਾਂ ਲੋਕ, ਸਾਰੇ ਦੇ ਸਾਰੇ ਬੰਗਾਲੀ ਸਨ। ਬਾਂਗਲਾ ਭਾਸ਼ਾ ਦੇ ਵਡੇ ਵਡੇ ਸਾਹਿਤਕਾਰਾਂ ਦੇ ਇਕ ਅੱਧ ਨੂੰ ਛੱਡਕੇ ਬਾਂਗਲਾ ਭਾਸ਼ਾ ਵਿਚ ਭਾਸ਼ਣ ਹੋ ਰਹੇ ਸਨ।

ਜਦੋਂ ਸਾਡੀ ਪੰਜਾਬੀਆਂ ਦੀ ਵਾਰੀ ਆਈ ਤਾਂ ਇਕ ਨੇ ਆਪਣਾ ਅੰਗਰੇਜ਼ੀ ਵਿਚ ਲਿਖਕੇ ਲਿਆਂਦਾ ਪੇਪਰ ਪੜ੍ਹਿਆ। ਜਿਨ੍ਹਾਂ ਨੂੰ ਅੰਗਰੇਜ਼ੀ ਚੰਗੀ ਆਉਂਦੀ ਤੇ ਸਾਹਿਤ ਦੀ ਚੰਗੀ ਸਮਝ ਰਖਦੇ ਸਨ, ਉਹਨਾਂ ਨੇ ਭਾਸ਼ਣ ਦੇ ਅੰਤ ਤੇ ਤਾੜੀਆਂ ਮਾਰੀਆਂ। ਦੂਜੇ ਨੇ ਪੰਜਾਬੀ 'ਚ ਲਿਖ ਕੇ ਲਿਆਂਦਾ ਹੋਇਆ ਆਪਣਾ ਪੇਪਰ ਪੜ੍ਹਿਆ। ਉਸ ਭਾਸ਼ਣ ਦੇ ਮੁੱਕਣ ਤੇ ਤਾੜੀ ਮਾਰਨ ਵਾਲਾ ਮੈਂ ਇਕੱਲਾ ਹੀ ਸਾਂ, ਕਿਉਂਕਿ ਹੋਰ ਕਿਸੇ ਨੂੰ ਕਿਸੇ ਗੱਲ ਦੀ ਸਮਝ ਹੀ ਨਹੀਂ ਸੀ ਆ-ੀ, ਪੰਜਾਬੀ ਨਾ ਜਾਣਦੇ ਹੋਣ ਕਰਕੇ।

ਮੈਂ ਆਪਣਾ ਪੇਪਰ ਬਾਂਗਲਾ ਭਾਸ਼ਾ ਵਿਚ ਲਿਖ ਕੇ ਲੈ ਗਿਆ ਸਾਂ ਤੇ ਪੇਪਰ ਸੀ ਵੀ ਮੇਰੇ ਬਾਂਗਲਾ ਭਾਸ਼ਾ ਨਾਲ ਸੰਬੰਧ ਜੁੜਨ, ਬਾਂਗਲਾ ਸਾਹਿਤ ਨੂੰ ਪੰਜਾਬੀ ਵਿਚ ਉਲਥਾਨ ਤੇ ਵਖ ਵਖ ਭਾਸ਼ਾਵਾਂ ਰਾਹੀਂ ਪਰਸਪਰ ਮਾਨਵੀ ਰਿਸ਼ਤਿਆਂ ਉਪਰ ਅਸਰ ਬਾਰੇ।

......ਅਤੇ ਉਸ ਦਿਨ ਮੇਰੇ ਲਈ ਸਚਮੁਚ ਹੀ ਉਹ ਸਮਾਗਮ ਇਸ ਗੱਲੋਂ ਅਸਚਰਜਤਾ ਭਰਿਆ ਸੀ ਕਿ ਭਾਸ਼ਾ ਦੀ ਤਾਕਤ ਕਿੰਨੀ ਜ਼ਬਰਦਸਤ ਹੈ। ਵਖ ਵਖ ਭਾਸ਼ਾਵਾਂ ਕਿਵੇਂ ਵਖ ਵਖ ਤਰ੍ਹਾਂ ਦੇ ਰੀਤੀ ਰਿਵਾਜਾਂ ਵਾਲਿਆਂ ਨੂੰ ਸਨੇਹ ਸਤਿਕਾਰ ਤੇ ਪਿਆਰ ਦੇ ਬੰਧਨ ਵਿਚ ਬੰਨ੍ਹਣ ਵਿਚ ਸਮਰਥ ਨੇ। ਉਸ ਸਾਰੇ ਸਮਾਗਮ ਵਿਚ ਸ਼ਾਇਦ ਮੈਂ ਇਕੱਲਾ ਹੀ ਇਹੋ ਜਿਹਾ ਵਕਤਾ ਸਾਂ, ਜਿਸ ਨੇ ਆਪਣਾ ਪੇਪਰ ਬਾਂਗਲਾ ਭਾਸ਼ਾ ਵਿਚ ਪੜ੍ਹਨ ਦੌਰਾਨ ਕਈ ਵਾਰੀ ਸਾਹਮਣੇ ਬੈਠੇ ਪੂਰੇ ਦੇ ਪੂਰੇ ਸਰੋਤਾ ਮੰਡਲ ਵਲੋਂ ਆਪਣੇ ਆਪ ਨੂੰ ਭਰਪੂਰ ਤਾੜੀਆਂ ਨਾਲ ਸਨਮਾਨਤ ਹੁੰਦਾ ਵੇਖਿਆ।

ਨਕਦ ਇਨਾਮ ਅਤੇ ਸਨਮਾਨ-ਪੱਤਰ ਦੀ ਪ੍ਰਾਪਤੀ ਇਸ ਤੋਂ ਇਲਾਵਾ ਸੀ।

ਮੈਂ ਉਸ ਦਿਨ ਅੱਖੀਂ ਵੇਖਿਆ ਕਿ ਜੇ ਸਾਨੂੰ ਇਕ ਦੂਜੇ ਨਾਲ ਇਕ ਦੂਜੇ ਦੀ ਭਾਸ਼ਾ ਵਿਚ ਗੱਲ ਕਰਨੀ ਆਉਂਦੀ ਹੋਵੇ ਤਾਂ ਦਿਲਾਂ ਦੇ ਕਿੰਨੇ ਨੇੜੇ ਹੋ ਜਾਈਦਾ ਹੈ।

(ਸ)

# ਗੁਰੂ ਨਾਨਕ ਦੇਵ ਜੀ ਅਤੇ ਵਿਸ਼ਵ ਦ੍ਰਿਸ਼ਟੀ

—ਡਾ: ਜਸਪਾਲ ਸਿੰਘ

| ਇਹ ਪਰਚਾ ਵਿਸ਼ਵ ਪੰਜਾਬੀ ਕਾਨਫਰੰਸ ਮਿਲਵਾਇਕੀ (ਅਮਰੀਕਾ) ਵਿਚ ਪੜ੍ਹਿਆ ਗਿਆ। |

ਸੰਸਾਰ ਦੇ ਸਾਰੇ ਮੁਲਕ ਮਿਲ ਬੈਠ ਕੇ ਮਨੁੱਖ ਦੀਆਂ ਸਮਸਿਆਵਾਂ ਬਾਰੇ ਵਿਸ਼ਵ ਪੱਧਰ ਤੇ ਸੋਚਣ ਲਗ ਪਏ ਹਨ। ਇਕ ਦੂਜੇ ਦੇ ਅਸਤਿੱਤਵ ਨੂੰ ਮਿਟਾ ਦੇਣ ਦੀ ਹੋੜ ਵਿਚ ਲੰਮੇ ਸਮੇਂ ਤੋਂ ਲੱਗੇ ਮੁਲਕ, ਅੱਜ ਇਕ ਦੂਜੇ ਦੇ ਅਸਤਿੱਤਵ ਨੂੰ ਕਬੂਲ ਕੇ ਵਿਚਾਰ-ਵਟਾਂਦਰੇ ਦੀ ਰਾਹ ਤੇ ਆ ਗਏ ਹਨ। ਧਰਮ ਤੇ ਸਭਿਆਚਾਰ ਦੀ ਦੁਨੀਆਂ ਵਿਚ ਵੀ ਅੰਤਰ-ਧਾਰਮਕ ਅਤੇ ਅੰਤਰ-ਸਭਿਆਚਾਰਕ ਬੈਠਕਾਂ ਤੇ ਗੋਸ਼ਟੀਆਂ ਦਾ ਹੁਣ ਰਿਵਾਜ ਪੈ ਗਿਆ ਹੈ। ਪੰਜ ਸਦੀਆਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਜਿਸ ਦ੍ਰਿਸ਼ਟੀ ਨਾਲ ਧਰਮਾਂ, ਸਭਿਆਚਾਰਾਂ ਤੇ ਮੁਲਕਾਂ ਦੀਆਂ ਹੱਦਾਂ ਟੱਪ ਕੇ ਮਨੁੱਖ ਨੂੰ ਆਪਣਾ ਕੇਂਦਰੀ ਸਰੋਕਾਰ ਬਣਾਇਆ ਸੀ, ਅੱਜ ਦੁਨੀਆਂ ਉਸ ਦਾ ਅਨੁਸਰਣ ਕਰ ਰਹੀ ਹੈ।

ਵਿਸ਼ਵ ਦ੍ਰਿਸ਼ਟੀ ਹੈ ਕੀ? ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਵਿਸ਼ਵ ਦ੍ਰਿਸ਼ਟੀ ਦਾ ਅਰਥ ਇਕ ਕਿਸਮ ਦੀ ਬੌਧਿਕ ਤੇ ਵਿਚਾਰਕ ਦ੍ਰਿਸ਼ਟੀ ਤੋਂ ਹੈ ਜਿਸ ਵਿਚ ਮਨੁੱਖ ਆਪਣੇ ਆਲੇ-ਦੁਆਲੇ ਨੂੰ ਇਕ ਖਾਸ ਪੈਟਰਨ ਵਿਚ ਸਮਝਣ ਦਾ ਜਤਨ ਕਰਦਾ ਹੈ।[1] ਇਸ ਪੈਟਰਨ ਵਿਚ ਸਮੁੱਚਾ ਵਿਸ਼ਵ ਆਪਣੀਆਂ ਭਿੰਨਤਾਵਾਂ ਨੂੰ ਕਾਇਮ ਰਖਦਿਆਂ ਇਕ ਹੋ ਜਾਂਦਾ ਹੈ। ਉਸ ਵਿਚਲੀਆਂ ਧਾਰਮਕ, ਸਭਿਆਚਾਰਕ ਤੇ ਰਾਜਨੀਤਕ ਲੜਾਈਆਂ ਮੁਕਦੀਆਂ ਨਜ਼ਰ ਆਉਂਦੀਆਂ ਹਨ। ਸਮੁੱਚਾ ਵਿਸ਼ਵ ਇਕ ਪਰਿਵਾਰ ਬਣ ਗਿਆ ਮਹਿਸੂਸ ਹੁੰਦਾ ਹੈ ਹੈ ਅਤੇ ਸਮੁੱਚੇ ਵਿਸ਼ਵ ਦੀਆਂ ਸਮਸਿਆਵਾਂ, ਹਰ ਇਕ ਇਕਾਈ ਨੂੰ ਆਪਣੀਆਂ ਸਮਸਿਆਵਾਂ ਵਰਗੀਆਂ ਲੱਗਣ ਲਗ ਪੈਂਦੀਆਂ ਹਨ। ਦਰਅਸਲ ਵਿਸ਼ਵ ਦ੍ਰਿਸ਼ਟੀ ਉਹ ਹੈ ਜਿਹੜੀ ਸਮੁੱਚੇ ਵਿਸ਼ਵ ਨੂੰ ਰਾਸ ਆਉਂਦੀ ਹੋਵੇ ਅਤੇ ਜਿਸ ਵਿਚ ਸਮੁੱਚੇ ਵਿਸ਼ਵ ਦਾ ਕਲਿਆਣ ਨਿਹਿਤ ਹੋਵੇ।

ਗੁਰੂ ਨਾਨਕ ਪਾਤਸ਼ਾਹ ਨੇ ਆਪਣੀ ਬਾਣੀ ਵਿਚ ਬਾਰ-ਬਾਰ ਤਾਕੀਦ ਕੀਤੀ ਹੈ। ਵੱਖ ਵੱਖ ਅਕੀਦਿਆਂ ਤੇ ਸ਼੍ਰੇਣੀਆਂ ਦੇ ਇਸਤਰੀ ਤੇ ਪੁਰਖ, ਬਾਹਰੀ ਵੰਡੀਆਂ ਅਤੇ ਤਫ਼ਰਕਿਆਂ ਤੋਂ ਪਾਰ, ਉਹਨਾਂ ਅੰਦਰ ਮੌਜੂਦ ਸਾਂਝੇ ਮਨੁੱਖੀ ਤੱਤ ਦੀ ਪਛਾਣ ਕਰਨ ਦਾ ਜਤਨ ਕਰਨ। ਗੁਰੂ ਸਾਹਿਬ ਨੇ ਆਪ, ਸਾਂਝ ਦੀ ਸੱਚੀ ਭਾਵਨਾ ਨਾਲ ਅਤੇ ਡੂੰਘੀ ਰੂਹਾਨੀ ਵਚਨਬੱਧਤਾ ਨਾਲ, ਮਨੁੱਖੀ ਭਾਈਚਾਰੇ ਦੀ ਏਕਤਾ ਨੂੰ ਮਹਿਸੂਸ ਕੀਤਾ ਅਤੇ ਮਨੁੱਖਤਾ ਨੂੰ ਇਕ ਵਿਸ਼ਵ ਦ੍ਰਿਸ਼ਟੀ ਨਾਲ ਵੇਖਦਿਆਂ ਨਵੀਂ ਰੌਸ਼ਨੀ ਪ੍ਰਦਾਨ ਕੀਤੀ। ਗੁਰੂ ਸਾਹਿਬ ਦੀ ਇਸੇ ਵਿਸ਼ਵ ਦ੍ਰਿਸ਼ਟੀ ਦੇ ਕੁਝ ਨਵੇਕਲੇ ਪਛਾਣ ਚਿੰਨ੍ਹ ਤੁਹਾਡੇ ਸਾਹਮਣੇ ਪ੍ਰਸਤੁਤ ਕਰ ਰਿਹਾ ਹਾਂ—

(੧)

ਸਭ ਤੋਂ ਪਹਿਲਾਂ ਇੱਕ ਬੁਨਿਆਦੀ ਵਿਚਾਰਧਾਰਕ ਚਰਚਾ ਕਰਨਾ ਚਾਹੁੰਦਾ ਹਾਂ। ਸੰਸਾਰ ਕੀ ਹੈ? ਉਸ ਵਿਚ ਰਹਿਣ ਵਾਲਾ ਮਨੁੱਖ ਕੀ ਹੈ? ਸੰਸਾਰ ਤੇ ਮਨੁੱਖ ਦਾ ਪਰਮਾਤਮਾ ਦੀ ਪਰਮ ਸੱਤਾ ਨਾਲ ਕੀ ਰਿਸ਼ਤਾ ਹੈ? ਇਹਨਾਂ ਪ੍ਰਸ਼ਨਾਂ ਦੇ ਉਤਰ ਸਮੁੱਚੇ ਰੂਪ ਵਿਚ ਸਾਨੂੰ ਗੁਰੂ ਨਾਨਕ ਜੀ ਦੀ ਵਿਸ਼ਵ ਦ੍ਰਿਸ਼ਟੀ ਦੀ ਮੁੱਢਲੀ ਸਮਝ ਪ੍ਰਦਾਨ ਕਰ ਸਕਦੇ ਹਨ। ਗੁਰੂ ਨਾਨਕ ਜੀ ਦੇ ਵਿਚਾਰ ਅਨੁਸਾਰ ਸੰਸਾਰ ਇਕ ਸ੍ਰਿਸ਼ਟੀ ਰਚਨਾ (Creation) ਹੈ ਜਿਸਨੂੰ ਸਿਰਜਣਹਾਰ ਈਸ਼ਵਰ ਨੇ ਸਿਰਜਿਆ ਹੈ। 'ਮਾਰੂ ਸੋਹਲੇ' ਦੀ ਇਹ ਪੰਕਤੀ 'ਜਾ ਤਿਸੁ ਭਾਣਾ ਤਾ ਜਗਤੁ ਉਪਾਇਆ' ਸਪਸ਼ਟ ਕਰਦੀ ਹੈ ਕਿ ਸ੍ਰਿਸ਼ਟੀ ਦੀ ਰਚਨਾ ਈਸ਼ਵਰੀ ਭਾਣੇ ਵਿਚ ਹੋਈ ਹੈ। ਜਪੁਜੀ ਵਿਚਲਾ ਇਹ ਫ਼ੁਰਮਾਨ 'ਕੀਤਾ ਪਸਾਉ ਏਕੋ ਕਵਾਉ' ਦਸਦਾ ਹੈ ਕਿ ਸ੍ਰਿਸ਼ਟੀ ਰਚਨਾ ਦਾ ਕਾਰਜ ਈਸ਼ਵਰੀ ਹੁਕਮ ਵਿਚ ਹੋਇਆ ਹੈ। ਇਹ ਨਿਰਣਾ ਵੀ 'ਜਪੁਜੀ' ਵਿਚ ਦਰਜ ਹੈ ਕਿ ਸ੍ਰਿਸ਼ਟੀ ਰਚਨਾ ਦਾ ਭੇਤ ਮਨੁੱਖ ਦੀ ਅਲਪ ਬੁੱਧੀ ਨਹੀਂ ਪਾ ਸਕਦੀ—'ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।' ਮੁਕਦੀ ਗੱਲ ਸੰਸਾਰ ਪਰਮਾਤਮਾ ਦਾ ਆਪਣਾ ਘਰ ਹੈ। ਉਸ ਵਿਚ ਉਹ ਆਪ ਵਾਸ ਕਰਦਾ ਹੈ। ਸੰਸਾਰ ਦੀਆਂ ਸਾਰੀਆਂ ਰਮਜ਼ਾਂ ਪਰਮਾਤਮਾ ਦੇ ਆਪਣੇ ਹੱਥ ਹਨ। ਸੰਸਾਰ ਦੇ ਜ਼ੱਰੇ ਜ਼ੱਰੇ ਵਿਚ ਪਰਮਾਤਮਾ ਦੀ ਪਰਮ ਸੱਤਾ ਹੈ, ਉਹ ਆਪ ਵਰਤ ਰਿਹਾ ਹੈ ਹਰ ਖਿੱਤੇ, ਹਰ ਮਨੁੱਖ, ਆਪਣੀ ਹਰ ਰਚਨਾ ਵਿਚ:

ਬਲਿਹਾਰੀ ਕੁਦਰਤ ਵਸਿਆ
ਤੇਰਾ ਅੰਤ ਨਾ ਜਾਈ ਲਖਿਆ ॥2

ਗੁਰੂ ਨਾਨਕ ਦੇਵ ਜੀ ਦੀ ਇਕ ਬਹੁਤ ਸੁੰਦਰ ਰਚਨਾ 'ਆਰਤੀ' ਗੁਰਦੁਆਰਾ ਸਾਹਿਬਾਨ ਵਿਚ ਗਾਇਨ ਕੀਤੀ ਜਾਂਦੀ ਹੈ। ਸਮੁੱਚੇ ਸੰਸਾਰ, ਧਰਤੀ-ਆਕਾਸ਼ ਦੀ ਸਮੁੱਚੀ ਸ੍ਰਿਸ਼ਟੀ ਰਚਨਾ ਬਾਰੇ ਇਸ ਤੋਂ ਢੁੱਕਵੀਂ ਤੇ ਖੂਬਸੂਰਤ ਸਤਰਾਂ ਨਹੀਂ ਲਿਖੀਆਂ ਜਾ ਸਕਦੀਆਂ। ਇਹਨਾਂ ਸਤਰਾਂ ਨੂੰ ਪੜ੍ਹਨ ਤੋਂ ਗੁਰੂ ਨਾਨਕ ਦੀ ਦ੍ਰਿਸ਼ਟੀ ਦੀ ਵਿਸ਼ਾਲਤਾ ਦਾ ਅਨੁਭਵ ਸਹਿਜੇ ਹੀ ਕੀਤਾ ਜਾ ਸਕਦਾ ਹੈ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ॥
ਧੂਪ ਮਲਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ ॥
ਕੈਸੀ ਆਰਤੀ ਹੋਇ ॥
ਭਵਖੰਡਨਾ ਤੇਰੀ ਆਰਤੀ ॥3

ਪਰਮਾਤਮਾ ਦੀ ਇਸ ਖੂਬਸੂਰਤ ਰਚਨਾ, ਸੰਸਾਰ, ਵਿਚ ਰਹਿਣ ਵਾਲਾ ਮਨੁੱਖ ਬੁਨਿਆਦੀ ਤੌਰ ਤੇ ਇਕ ਸਰੀਰਧਾਰੀ ਅਤੇ ਚੇਤੰਨ ਜੀਵ ਹੈ ਜੋ ਅਨੇਕਾਂ ਹੋਰ ਜੀਵਾਂ ਵਾਂਗ ਸੰਸਾਰ ਵਿਚ ਵਿਚਰਦਾ ਹੈ, ਪਰ ਦੂਸਰੇ ਜੀਵਾਂ ਨਾਲੋਂ ਪਰਮਾਤਮਾ ਨੇ ਮਨੁਖ ਨੂੰ ਸ੍ਰੇਸ਼ਟਤਾ ਪ੍ਰਦਾਨ ਕੀਤੀ ਹੋਈ ਹੈ। ਸਾਰੀ ਕਾਇਨਾਤ, ਸਾਰੇ ਜੀਵ ਪਰਮਾਤਮਾ ਦੇ ਹੁਕਮ ਵਿਚ ਹਨ ਪਰ ਹੁਕਮ ਵਿਚ ਰਹਿੰਦਿਆਂ ਮਨੁੱਖ ਨੂੰ ਪਰਮਾਤਮਾ ਨੇ ਵਿਸ਼ੇਸ਼ ਦਰਜਾ ਦਿਤਾ ਹੋਇਆ ਹੈ। ਇਸ ਤਰ੍ਹਾਂ ਸੰਸਾਰ, ਉਸ ਵਿਚ ਰਹਿਣ ਵਾਲੇ ਮਨੁੱਖ ਅਤੇ ਉਹਨਾਂ ਦੇ ਪਰਮਾਤਮਾ ਦੀ ਪਰਮ ਸੱਤਾ ਨਾਲ ਰਿਸ਼ਤ ਦੀ ਵਜ਼ਾਟਤ ਸਪਸ਼ਟ ਉਜਾਗਰ ਕਰਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਨਜ਼ਰੀਏ ਵਿਚ ਅਧਿਆਤਮਕ ਏਕਤਾ ਤੇ ਇਕਸੁਰਤਾ ਦੀ ਪ੍ਰਧਾਨਤਾ ਹੈ। ਕਿਤੇ ਕੋਈ ਵਖਰੇਵਾਂ ਜਾਂ ਵਿਤਕਰਾ ਨਜ਼ਰ ਨਹੀਂ ਆਉਂਦਾ। ਇਕ ਐਸੀ ਅਧਿਆਤਮਕ ਵਿਉਂਤ ਨਾਲ ਗੁਰੂ ਜੀ ਇਹਨਾਂ ਬੁਨਿਆਦੀ ਮਸਲਿਆਂ ਨੂੰ ਨਜਿੱਠਦੇ ਹਨ ਕਿ ਉਹਨਾਂ ਦੀ ਦ੍ਰਿਸ਼ਟੀ ਦੇ ਵਿਸ਼ਾਲ ਦਾਇਰੇ ਵਿਚ ਸਮੁੱਚੀ ਸ੍ਰਿਸ਼ਟੀ ਬਣ ਜਾਂਦੀ ਹੈ।

(੨)

ਇਸੇ ਸੰਦਰਭ ਵਿਚ 'ਮੂਲ ਮੰਤਰ' ਦੀ ਗੱਲ ਕਰਨਾ ਜ਼ਰੂਰੀ ਸਮਝਦਾ ਹਾਂ। 'ਮੂਲ ਮੰਤਰ' ਗੁਰੂ ਗ੍ਰੰਥ ਸਾਹਿਬ ਦੀ ਪ੍ਰਸਤਾਵਨਾ ਹੈ ਅਤੇ ਗੁਰੂ ਨਾਨਕ ਪਾਤਸ਼ਾਹ ਦੇ ਮੁਖਾਰਬਿੰਦ 'ਚੋਂ ਨਿਕਲਿਆ ਸਭ ਤੋਂ ਮਹੱਤਵਪੂਰਣ ਮਹਾਂਵਾਕ ਹੈ। ਮੂਲ ਮੰਤਰ ਹੀ ਸਮੁੱਚੇ ਸਿੱਖ ਧਾਰਮਕ ਤੇ ਵਿਚਾਰਧਾਰਕ ਪਾਸਾਰ ਦਾ ਬੀਜ ਰੂਪ ਹੈ। ਗੁਰੂ ਨਾਨਕ ਦੇਵ ਜੀ ਦਾ ਸਾਰਾ ਅਧਿਆਤਮਵਾਦ ਇਸ ਬੁਨਿਆਦੀ ਸਿਧਾਂਤਕ ਸੂਤਰ ਦੀ ਵਿਆਖਿਆ ਰਾਹੀਂ ਸਮਝਿਆ ਜਾ ਸਕਦਾ ਹੈ ਅਤੇ ਇਸੇ 'ਚੋਂ ਉਹਨਾਂ ਦੀ ਵਿਸ਼ਵ ਦ੍ਰਿਸ਼ਟੀ ਦਾ ਅੰਕਣ ਕੀਤਾ ਜਾ ਸਕਦਾ ਹੈ।

ਮੂਲ ਮੰਤਰ ਦਾ ਅਰੰਭ '੧' ਦੇ ਅੰਕ ਨਾਲ ਹੁੰਦਾ ਹੈ ਜਿਸ ਦਾ ਵਿਸ਼ੇਸ਼ ਅਰਥ ਅਤੇ ਉਚੇਚਾ ਮਨੋਰਥ ਹੈ। ਅੰਕ ਵਿਚ ਲਿਖਿਆ '੧' ਦ੍ਰਿੜ੍ਹ ਕਰਾਉਂਦਾ ਹੈ ਕਿ ਸ੍ਰਿਸ਼ਟੀ ਦਾ ਮੂਲ ਨਿਸਚਿਤ ਰੂਪ ਵਿਚ ਇਕ ਹੈ। ਧਰਮਾਂ ਦੇ ਇਤਿਹਾਸ ਵਿਚ ਇਹ ਪਹਿਲੀ ਤੇ ਨਿਵੇਕਲੀ ਲਿਖਤ ਹੈ ਜਿਸ ਵਿਚ ਰੱਬ ਦੀ ਪਰਮ ਸੱਤਾ ਨੂੰ '੧' ਅੰਕ ਰਾਹੀਂ ਪ੍ਰਗਟਾਇਆ ਗਿਆ ਹੋਵੇ। ਅਸਲ ਵਿਚ ਇਸ ਪਿਛੇ ਮੂਲ ਵਿਚਾਰ ਇਹ ਹੈ ਕਿ ਸ਼ਬਦਾਂ ਦੇ ਅਰਥਾਂ ਵਿਚ ਸਮਾਂ ਪਾ ਕੇ ਸ਼ਾਇਦ ਕੋਈ ਬਦਲਾਅ ਆ ਸਕਦਾ ਹੋਵੇ, ਪਰ ਅੰਕ ਹਮੇਸ਼ਾਂ ਇਕੋ ਅਰਥ ਦੇ ਧਾਰਣੀ ਰਹਿਣਗੇ। ਫਿਰ ਪੜ੍ਹਨ ਵੇਲੇ ਸ਼ੁਰੂ ਆਦਿ ਵਿਚ ਹੀ ਅੰਕ ਵਿਚ ਲਿਖਿਆ '੧' ਮਨੁੱਖ ਦੇ ਮਨ ਉਪਰ ਸਦੀਵੀ ਪ੍ਰਭਾਵ ਛਡਦਾ ਹੈ।

ਅਸਲ ਵਿਚ '੧ੴ' ਵਿਚ ਇਕ ਰੱਬ ਦੀ ਪਰਮ ਸੱਤਾ ਦੀ ਹੋਂਦ ਨੂੰ ਪ੍ਰਗਟਾਉਣ ਲਈ ਗਿਆਨ ਦੀਆਂ ਤਿੰਨ ਪੱਧਤੀਆਂ ਦਾ ਇਸਤੇਮਾਲ ਕੀਤਾ ਗਿਆ ਹੈ—ਅੰਕ, ਅੱਖਰ ਅਤੇ ਰੇਖਾ-ਗਣਿਤ।4 '੧' ਪਹਿਲਾ ਅੰਕ ਹੈ, 'ਓ' ਪਹਿਲਾ ਅੱਖਰ ਹੈ, 'ਕਾਰ' ਰੇਖਾ-ਗਣਿਤ ਦੀ ਬਣਤਰ ਹੈ। '੧' ਦਾ ਅੰਕ ਅਤੇ 'ਓ', ਗਣਿਤ ਤੇ ਬੋਲਚਾਲ ਦੀ ਭਾਸ਼ਾ ਦਾ ਅਰੰਭ ਤੇ ਮੁੱਢ ਹਨ ਅਤੇ 'ਕਾਰ' ਦੀ ਬਣਤਰ ਦਾ ਅਰਥ ਹੈ ਆਦਿ-ਹੀਨ ਅਤੇ ਅੰਤ-ਹੀਨ। ਇਸ ਤਰ੍ਹਾਂ ਗੁਰੂ ਨਾਨਕ ਦੇਵ ਦੀ ਜੀ ਸਮੁੱਚੀ ਅਧਿਆਤਮਕ ਸੋਚ ਨੂੰ ਇਹਨਾਂ ਸ਼ਬਦਾਂ ਵਿਚ ਸੰਖਿਪਤ ਕੀਤਾ ਜਾ ਸਕਦਾ ਹੈ ਕਿ ਇਕ (੧) ਸਾਰੀ ਸ੍ਰਿਸ਼ਟੀ ਦਾ ਆਰੰਭ ਹੈ ਪਰ ਕੋਈ ਨਹੀਂ ਜਾਣਦਾ ਉਸ ਇਕ (੧) ਦੇ ਆਦਿ ਤੇ ਅੰਤ ਨੂੰ। ਇਹ ਅਨੰਤ 'ਕਾਰ' ਕਾਲ ਨੂੰ ਭਵਿੱਖ ਮੁੱਖੀ ਚੇਤਨਾ ਵਲ ਵੀ ਸੰਕੇਤਦਾ ਹੈ।

ਮੂਲ ਮੰਤਰ ਵਿਚਲੀ ਇਸ ਈਸ਼ਵਰੀ ਏਕਤਾ ਦੀ ਗੱਲ ਨੂੰ ਗੁਰੂ ਨਾਨਕ ਸਾਹਿਬ ਨੇ ਆਪਣੀਆਂ ਹੋਰ ਰਚਨਾਵਾਂ ਵਿਚ ਵੀ ਬਹੁਤ ਥਾਈਂ ਦੁਹਰਾਇਆ ਹੈ ਅਤੇ ਇਸ ਤਰ੍ਹਾਂ ਵਿਸ਼ਵ ਦੇ ਭੌਤਿਕ ਖਿਲਾਰ ਦੀ ਅਨੇਕਤਾ ਦਾ ਆਧਾਰ ਇਕ ਨੂੰ ਮੰਨਿਆ ਹੈ ਤੇ ਇਹੋ ਮਨੁਖ ਮਾਤਰ ਨੂੰ ਦ੍ਰਿੜ੍ਹ ਕਰਵਾਇਆ ਹੈ :

(ੳ) ਸਾਹਿਬ ਮੇਰਾ ਏਕੋ ਹੈ ॥
ਏਕੋ ਹੈ ਭਾਈ ਏਕੋ ਹੈ ।[5]

(ਅ) ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨਾ ਜਾਈ ॥[6]

(ੲ)

ਗੁਰੂ ਨਾਨਕ ਦੇਵ ਜੀ ਦੀ ਵਿਸ਼ਵ ਦ੍ਰਿਸ਼ਟੀ ਦੀ ਸਪਸ਼ਟ ਅਭਿਵਿਅਕਤੀ ਸੁਲਤਾਨਪੁਰ ਲੋਧੀ ਦੀ ਵੇਂਈ ਨਦੀ ਵਾਲੀ ਘਟਨਾ ਤੋਂ ਆਰੰਭ ਹੁੰਦੀ ਹੈ। ਵੇਂਈ ਨਦੀ 'ਚੋਂ ਬਾਹਰ ਆ ਕੇ ਪਹਿਲਾ ਨਾਅਰਾ ਗੁਰੂ ਨਾਨਕ ਪਾਤਸ਼ਾਹ ਨੇ ਇਹ ਦਿਤਾ—'ਨਾ ਕੋ ਹਿੰਦੂ ਨਾ ਮੁਸਲਮਾਨ'। ਇਹੋ ਨਾਅਰਾ ਗੁਰੂ ਸਾਹਿਬ ਦਾ ਸਦੀਵੀ ਸੰਦੇਸ਼ ਅਤੇ ਉਦਾਸੀਆਂ ਦੌਰਾਨ ਉਹਨਾਂ ਦੀ ਸਾਰੀ ਮੁਹਿੰਮ ਦਾ ਕੇਂਦਰੀ ਧੁਰਾ ਬਣ ਗਿਆ। ਪਰ ਇਹ ਕੋਈ ਨਿਰਾ ਨਾਅਰਾ ਨਹੀਂ ਸਗੋਂ ਇਕ ਸੰਪੂਰਨ ਫ਼ਲਸਫ਼ਾ ਸੀ। 'ਹਿੰਦੂ' ਤੇ 'ਮੁਸਲਮਾਨ' ਸ਼ਬਦ ਤਾਂ ਇਸ ਵਿਚ ਸਿਰਫ ਪ੍ਰਤੀਕ ਸਨ। ਇਸ ਫ਼ਲਸਫ਼ੇ ਦਾ ਪ੍ਰਗਟਾਅ ਅਗੇ ਚੱਲ ਕੇ ਆਪਣੀ ਮੱਕੇ ਦੀ ਯਾਤਰਾ ਵਿਚ ਵੀ ਗੁਰੂ ਸਾਹਿਬ ਨੇ ਕੀਤਾ ਸੀ। ਭਾਈ ਗੁਰਦਾਸ ਜੀ ਅਨੁਸਾਰ ਜਦੋਂ ਮੱਕੇ ਦੇ ਆਲਮ ਫ਼ਾਜ਼ਲ ਮੌਲਾਣਿਆਂ ਨੇ ਗੁਰੂ ਨਾਨਕ ਪਾਤਸ਼ਾਹ ਤੋਂ ਪੁਛਿਆ : "ਦੱਸੋ, ਹਿੰਦੂ ਵੱਡਾ ਹੈ ਕਿ ਮੁਸਲਮਾਨ ?" ਗੁਰੂ ਸਾਹਿਬ ਦਾ ਜੁਆਬ ਸੀ—"ਗੱਲ ਹਿੰਦੂ ਜਾਂ ਮੁਸਲਮਾਨ ਹੋਣ ਦੀ ਨਹੀਂ, ਗੱਲ ਤਾਂ ਇਕ ਮਨੁਖ ਦੇ ਰੂਪ ਵਿਚ ਉਸਦੇ ਕੀਤੇ ਕਰਮਾਂ ਦੀ ਹੈ :

ਪੁਛਣ ਖੋਲ੍ਹ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਨੋਈ।
ਬਾਬਾ ਆਖੇ ਹਾਜੀਆਂ ਸੁਭ ਅਮਲਾਂ ਬਾਝੋ ਦੋਨੋ ਰੋਈ।[7]

ਅਸਲ ਵਿਚ ਗੁਰੂ ਨਾਨਕ ਦੇਵ ਜੀ ਦੇ 'ਨਾ ਕੋ ਹਿੰਦੂ ਨਾ ਮੁਸਲਮਾਨ' ਦੇ ਫ਼ਲਸਫ਼ੇ ਦੀਆਂ ਵੀ ਕਈ ਪਰਤਾਂ ਹਨ। ਪਹਿਲੀ ਗੱਲ ਤਾਂ, ਇਹ ਇਸ ਮੂਲ ਤੱਤ ਨੂੰ ਦ੍ਰਿੜ੍ਹ ਕਰਾਉਂਦਾ ਹੈ ਕਿ ਪਰਮ ਪਿਤਾ ਪ੍ਰਮਾਤਮਾ ਸਭ ਦਾ ਪਿਤਾ ਹੈ ਅਤੇ ਸਮੁਚੀ ਮਨੁਖਤਾ ਉਸਦੀ ਧੀਆਂ-ਪੁੱਤਰ ਹੈ। ਉਸ ਦੀ ਸੰਤਾਨ ਨੂੰ ਕਿਸੇ ਵੀ ਆਧਾਰ ਤੇ ਵੰਡਣਾ ਗਲਤ ਹੈ। ਖਾਸ ਤੌਰ ਤੇ ਧਰਮਾਂ ਦੇ ਨਾਂ ਤੇ, ਪ੍ਰਮਾਤਮਾ ਦੇ ਆਪਣੇ ਨਾਂ ਤੇ ਤਕਰਾਰ ਤੇ ਤਫਰਕਾ ਪ੍ਰਮਾਤਮਾ ਨੂੰ ਕਦਾਚਿਤ ਨਾ-ਪਸੰਦ ਹੈ। ਉਸ ਦੀ ਨਿਗਾਹ ਵਿਚ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ।

'ਨਾ ਕੋ ਹਿੰਦੂ ਨਾ ਮੁਸਲਮਾਨ' ਇਹ ਵੀ ਦੱਸਦਾ ਹੈ ਕਿ ਹਕੀਕਤਨ ਹਿੰਦੂ ਤੇ ਮੁਸਲਮਾਨ ਦੋਹਾਂ ਨੇ ਆਪਣੇ-ਆਪਣੇ ਧਰਮ ਦੀ ਅਸਲੀਅਤ ਨੂੰ ਛੱਡ ਦਿਤਾ ਹੈ ਅਤੇ ਉਹ ਸਿਰਫ ਨਾਮ-ਧਰੀਕ ਹਿੰਦੂ ਜਾਂ ਮੁਸਲਮਾਨ ਰਹਿ ਗਏ ਹਨ। ਗੁਰੂ ਨਾਨਕ ਦੇਵ ਜੀ ਦਾ ਸਪਸ਼ਟ ਮਤ ਸੀ ਕਿ ਜਦੋਂ ਕਿਸੇ ਧਰਮ ਦੇ ਪੈਰੋਕਾਰ ਧਰਮ ਦੀ ਬੁਨਿਆਦੀ ਸਿਖਿਆ ਨੂੰ ਭੁਲਾ ਦਿੰਦੇ ਹਨ ਤਾਂ ਉਹਨਾਂ ਦੇ ਦਿਲੋ-ਦਿਮਾਗ ਉਪਰ ਈਰਖਾ ਤੇ ਹਉਮੈ ਭਾਰੂ ਹੋ ਜਾਂਦੀ ਹੈ ਅਤੇ ਗੱਲ ਇਥੋਂ ਤਕ ਪਹੁੰਚ ਜਾਂਦੀ ਹੈ ਕਿ ਇਕ ਧਰਮ ਦੇ ਲੋਕੀਂ ਦੂਜੇ ਧਰਮ ਦੇ ਲੋਕਾਂ ਨਾਲ ਸਾਰੀਆਂ ਸਾਂਝਾਂ ਖਤਮ ਕਰ ਦਿੰਦੇ ਹਨ। ਕੋਈ ਸ਼ੱਕ ਨਹੀਂ ਕਿ ਜੇ ਵਖ ਵਖ ਧਰਮਾਂ ਦੇ ਪੈਰੋਕਾਰ ਆਪਣੇ-ਆਪਣੇ ਧਰਮ ਦੀ ਮੁਢਲੀ ਸਿਖਿਆ ਨੂੰ ਪਕਿਆਈ ਨਾਲ ਗ੍ਰਹਿਣ ਕੀਤੀ ਰੱਖਣ, ਆਪਣਾ ਮੂਲ ਪਛਾਨਣ, ਆਪਣੀ ਸੋਚ ਰੱਬੀ ਕਰ ਲੈਣ ਤਾਂ ਬਹੁਤੀ ਸਮੱਸਿਆ ਹੱਲ ਹੋ ਜਾਂਦੀ ਹੈ।[8]

ਫੇਰ ਬਹੁ-ਧਰਮ ਅਤੇ ਬਹੁ-ਸਭਿਆਚਾਰੀ ਸਮਾਜ ਵਿਚ ਰਹਿਣ ਦੀ ਇਕ ਲਾਜ਼ਮੀ ਸ਼ਰਤ ਹੁੰਦੀ ਹੈ ਕਿ ਇਕ ਅਕੀਦੇ ਦੇ ਲੋਕੀਂ ਉਸ ਪੂਰਬ ਧਾਰਨਾ ਅਤੇ ਮਾਨਤਾ ਦਾ ਤਿਆਗ ਕਰਨ ਜਿਹੜੀ ਉਹਨਾਂ ਨੇ ਦੂਜਿਆਂ ਦੇ ਅਕੀਦੇ ਬਾਰੇ ਸਿਰਜੀ ਹੋਈ ਹੈ। 'ਨਾ ਕੋ ਹਿੰਦੂ ਨਾ ਮੁਸਲਮਾਨ' ਦਾ ਸੰਦੇਸ਼ ਇਸ ਵਿਚਾਰ ਨੂੰ ਦ੍ਰਿੜ੍ਹ ਕਰਾਉਣਾ ਹੈ ਕਿ ਇਕ ਦੂਜੇ ਦੇ ਵਿਰੋਧੀ, ਪੂਰਬ ਨਿਰਧਾਰਿਤ ਨਜ਼ਰੀਏ ਤਿਆਗਣੇ ਜ਼ਰੂਰੀ ਹਨ। ਅਸਲ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ਵਾਕ ਉਸ ਬ੍ਰਹਿਮੰਡੀ, ਸਦੀਵੀ ਤੇ ਅਸਲ ਸਾਰ-ਤੱਤ ਵਲ ਇਸ਼ਾਰਾ ਕਰਦਾ ਹੈ ਜਿਹੜਾ ਸਮੁਚੀ ਮਨੁਖਤਾ ਵਿਚ ਸਾਂਝਾ ਹੈ ਅਤੇ ਜਿਸ ਲਈ ਹਿੰਦੂ ਜਾਂ ਮੁਸਲਮਾਨ ਹੋਣਾ ਕੋਈ ਮਾਇਨੇ ਨਹੀਂ ਰਖਦਾ।

ਗੁਰੂ ਨਾਨਕ ਦੇਵ ਜੀ ਨੇ ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਭੇਖ ਤੇ ਕਰਮ ਕਾਂਡ 'ਚੋਂ ਨਿਕਲਕੇ ਅਮਲੀ ਜੀਵਨ ਜੀਉਣ ਦਾ ਉਪਦੇਸ਼ ਦਿਤਾ। ਮੁਸਲਮਾਨ ਨੂੰ ਇਸਲਾਮ ਦੀ ਸੱਚੀ ਤਾਲੀਮ ਤੇ ਚੱਲਣ ਦਾ ਆਦੇਸ਼ ਦਿੰਦਿਆਂ ਗੁਰੂ ਨਾਨਕ ਦੇਵ ਜੀ ਨੇ ਫਰਮਾਇਆ :

ਮੁਸਲਮਾਣ ਕਹਾਵਣ ਮੁਸਕਲੁ
ਜਾ ਹੋਇ ਤਾਂ ਮੁਸਲਮਾਣੁ ਕਹਾਵੈ ॥

ਅਵਲਿ ਅਉਲਿ ਦੀਨ ਕਰਿ ਮਿਠਾ
ਮਸਕਲ ਮਾਨਾ ਮਾਲੁ ਮੁਸਾਵੈ ॥

ਹੋਇ ਮੁਸਲਮ ਦੀਨ ਮੁਹਾਣੈ
ਮਰਣ ਜੀਵਣ ਕਾ ਭਰਮੁ ਚੁਕਾਵੈ ॥

ਰਬ ਕੀ ਰਜਾਇ ਮੰਨੇ ਸਿਰ ਉਪਰਿ
ਕਰਤਾ ਮੰਨੇ ਆਪੁ ਗਵਾਵੈ ॥

ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ
ਤਾਂ ਮੁਸਲਮਾਨੁ ਕਹਾਵੈ ॥[9]

ਬਨਾਰਸ ਵਿਖੇ ਗੁਰੂ ਨਾਨਕ ਦੇਵ ਜੀ ਨੂੰ ਜਦੋਂ ਪੰਡਤਾਂ ਨੇ ਪੁਛਿਆ ਕਿ ਤੁਸੀਂ ਤਿਲਕ ਨਹੀਂ ਲਗਾਇਆ ਅਤੇ ਮਾਲਾ, ਸਾਲਗ ਰਾਮ ਕਿਉਂ ਨਹੀਂ ਪਾਏ ਹੋਏ ? ਤਾਂ ਗੁਰੂ ਨਾਨਕ ਦੇਵ ਜੀ ਨੇ ਪੰਡਤਾਂ ਨੂੰ ਤਾੜਨਾ ਕੀਤੀ ਕਿ ਇਹ ਸਾਰੇ ਭੇਖ ਕੱਲਰ ਸਿੰਜਣ ਸਮਾਨ ਹਨ :

ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
ਕਾਚੀ ਢਹਿਗ ਦਿਵਾਲ ਕਾਹੇ ਗਚੁ ਲਾਵਹੁ ॥[10]

(੪)

ਅਸਲ ਵਿਚ ਗੁਰੂ ਨਾਨਕ ਦੇਵ ਕਿਸੇ ਸੀਮਾ ਨੂੰ ਨਹੀਂ ਮੰਨਦੇ, ਕੋਈ ਬੰਧਨ ਉਹਨਾਂ ਨੂੰ ਰੋਕਣ ਦੇ ਸਮਰਥ ਨਹੀਂ। ਹਰ ਸੀਮਾ ਤੇ ਬੰਧਨ ਗੁਰੂ ਨਾਨਕ ਸਾਹਮਣੇ ਟੁੱਟਦਾ ਚਲਿਆ ਜਾਂਦਾ ਹੈ। ਸੀਮਾਵਾਂ ਉੱਸਰਦੀਆਂ ਜ਼ਰੂਰ ਰਹੀਆਂ ਹਨ, ਬੰਧਨ ਵੀ ਪੈਂਦੇ ਰਹੇ ਹਨ, ਪਰ ਗੁਰੂ ਨਾਨਕ ਦੀ ਵਿਸ਼ਾਲ ਦ੍ਰਿਸ਼ਟੀ ਅਤੇ ਉਦਾਰਤਾ ਨੇ ਉਹਨਾਂ ਦੀ ਕੋਈ ਪਰਵਾਹ ਨਹੀਂ ਕੀਤੀ। ਇਤਿਹਾਸ ਦੱਸਦਾ ਹੈ ਕਿ ਬੰਧਨ ਭਾਵੇਂ ਭਾਸ਼ਾ ਦੇ ਹੋਣ ਜਾਂ ਪਹਿਰਾਵੇ ਦੇ, ਧਰਮ ਤੇ ਮਜ਼ਹਬਾਂ ਦੇ ਰਸਮੋ-ਰਿਵਾਜਾਂ ਦੇ, ਗੁਰੂ ਨਾਨਕ ਦੇਵ ਨੇ ਤੋੜ ਦਿਤੇ। ਸੀਮਾ ਭਾਵੇਂ ਧਰਤੀ ਤੇ ਉੱਕਰੀ ਹੋਈ ਹੋਵੇ ਜਾਂ ਮਨੁੱਖ-ਮਨੁੱਖ ਵਿਚਕਾਰ, ਗੁਰੂ ਨਾਨਕ ਨੇ ਉਲੰਘ ਦਿਤੀ।

ਬੰਧਨ ਤੇ ਸੀਮਾਵਾਂ ਦੀ ਅਵਹੇਲਨਾ, ਭਾਸ਼ਾ, ਪਹਿਰਾਵੇ ਤੇ ਰਸਮੋ-ਰਿਵਾਜ ਨੂੰ ਖੁਲ੍ਹ-ਦਿਲੀ ਨਾਲ ਅਪਨਾਉਣਾ—ਇਸ ਪਿੱਛੇ ਇਕ ਸੋਚ ਸੀ ਅਤੇ ਉਹ ਸੋਚ ਸੀ ਮਨੁੱਖ-ਮਾਤਰ ਵਿਚਕਾਰ ਇਕ ਸਾਂਝ ਸਥਾਪਤ ਕਰਨ ਦੀ, ਵਿੱਥਾਂ ਮੁਕਾਉਣ ਦੀ। ਸਪਸ਼ਟ ਹੈ ਕਿ ਗੁਰੂ ਨਾਨਕ ਸਮੁਚੀ ਮਨੁਖਤਾ ਨੂੰ ਆਪਣਾ 'ਸਰੋਤਾ' (Audience) ਬਨਾਉਣਾ ਚਾਹੁੰਦੇ ਸਨ ਅਤੇ ਸਮੁਚੀ ਮਨੁਖਤਾ ਨੂੰ ਸਰੋਤਾ ਬਣਾਉਣ ਲਈ ਮਨੁਖਾਂ ਵਿਚਕਾਰ ਪਈਆਂ ਕ੍ਰਿਤ੍ਰਿਮ ਹੱਦ-ਬੰਦੀਆਂ ਤੋੜਨੀਆਂ ਜ਼ਰੂਰੀ ਸਨ। ਗੁਰੂ ਸਾਹਿਬ ਦਾ ਸਾਰਾ ਉਪਦੇਸ਼ ਵੀ ਉਸੇ ਤਰ੍ਹਾਂ ਦਾ ਹੈ ਜਿਹੜਾ ਕਿਸੇ ਹੱਦਬੰਦੀ ਵਿਚ ਮਹਿਦੂਦ ਜਾਂ ਉਸਦਾ ਮਤਾਹਿਤ ਨਹੀਂ ਹੋ ਸਕਦਾ। ਹਕੀਕਤ ਹੈ ਕਿ ਜੇ ਰੱਬੀ ਗੱਲ ਕਰਨੀ ਹੈ, ਸਮੁਚੀ ਲੁਕਾਈ ਨੂੰ ਸੰਬੋਧਨ ਕਰਨਾ ਹੈ ਤਾਂ ਧਰਤੀ ਦੇ ਕਿਸੇ ਇਕ ਖਿੱਤੇ ਦੇ ਬਣਕੇ, ਕਿਸੇ ਇਕ ਤਬਕੇ ਦੇ ਧਾਰਮਕ ਜਾਂ ਸਭਿਆਚਾਰਕ ਬੰਧਨਾਂ ਵਿਚ ਸੀਮਤ ਰਹਿਕੇ-ਐਸਾ ਸੰਭਵ ਨਹੀਂ। ਇਹ ਅਸੀਮ ਹੋਣਾ ਵੀ ਵਿਸ਼ਵ ਦ੍ਰਿਸ਼ਟੀ ਦੀ ਸਿਰਜਣਾ ਹੈ।

ਇਕੋ ਮਿਸਾਲ ਇਸ ਸੰਦਰਭ ਵਿਚ ਕਾਫੀ ਹੋਵੇਗੀ—ਜਦੋਂ ਬਾਬਾ ਨਾਨਕ ਇਸਲਾਮ ਦੇ ਕੇਂਦਰ ਮੱਕੇ ਗਏ ਹਨ ਤਾਂ ਉਹਨਾਂ ਸਾਰੀਆਂ ਪਰੰਪਰਾਵਾਂ ਤੇ ਸੀਮਾਵਾਂ ਤੋੜ ਕੇ ਇਸਲਾਮੀ ਪੁਸ਼ਾਕ ਪਾਈ ਅਤੇ ਪੂਰੀ ਤਰ੍ਹਾਂ ਇਸਲਾਮੀ ਤੌਰ-ਤਰੀਕਾ ਅਪਨਾਇਆ। ਇਹ ਇਕ ਪਾਸੇ ਕ੍ਰਾਂਤੀਕਾਰੀ ਕਦਮ ਸੀ ਦੂਜੇ ਪਾਸੇ ਇਹ ਉਹਨਾਂ ਦੀ ਵਿਆਪਕ ਦ੍ਰਿਸ਼ਟੀ ਦਾ ਇਕ ਚਿੰਨ੍ਹ ਸੀ। ਭਾਈ ਗੁਰਦਾਸ ਜੀ ਨੇ ਬਾਬੇ ਨਾਨਕ ਨਾਨਕ ਦੇ ਮੁਸਲਮਾਨੀ ਪਹਿਰਾਵੇ ਦਾ ਦੀਦਾਰ ਇਸ ਪ੍ਰਕਾਰ ਕੀਤਾ ਹੈ :

ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰਿ ਬਨਵਾਰੀ।
ਆਸਾ ਹਥ ਕਿਤਾਬ ਕਛ ਕੂਜਾ ਬਾਂਗ ਮੁਸਲਾ ਧਾਰੀ।
ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ।[11]

ਪਰ ਇਥੇ ਇਕ ਹੋਰ ਹਕੀਕਤ ਨੂੰ ਵੀ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਬਹੁਤ ਔਖਾ ਹੁੰਦਾ ਹੈ ਜ਼ੰਜੀਰਾਂ ਨੂੰ ਤੋੜਨਾ ਅਤੇ ਬੰਧਨ ਮੁਕਤ ਹੋ ਕੇ ਬੇਪ੍ਰਵਾਹੀ ਨਾਲ ਵਿਚਰਨਾ। ਇਨਕਲਾਬ ਹੁੰਦਾ ਹੈ ਇਹ। ਕੀਮਤ ਅਦਾ ਕਰਨੀ ਪੈਂਦੀ ਹੈ, ਜਾਨ ਜੋਖ਼ਮ ਵਿਚ ਪਾਉਣੀ ਪੈਂਦੀ ਹੈ, ਇਸ ਰਾਹ ਤੇ ਤੁਰਦਿਆਂ। ਹਰਿਦੁਆਰ ਵਿਚ ਲਹਿੰਦੇ ਵਾਲੇ ਪਾਸੇ ਪਾਣੀ ਉਛਾਲਣਾ ਮੌਤ ਨੂੰ ਬੁਲਾਵਾ ਸੀ। ਮੱਕੇ ਵਿਚ ਕਾਅਬੇ ਵਾਲੇ ਪਾਸੇ ਪੈਰ ਪਸਾਰਕੇ ਸੌਂ ਜਾਣਾ 'ਸਿਰ ਤਲੀ ਉਤੇ ਧਰਨਾ' ਸੀ। ਪਰ ਹਕੀਕਤ ਹੈ ਕਿ ਅਸੀਮ ਦੀ ਗੱਲ ਸੀਮਾ ਵਿਚ ਰਹਿ ਕੇ ਨਹੀਂ ਕੀਤੀ ਜਾ ਸਕਦੀ ਅਤੇ ਸੀਮਾ

ਛੋੜ ਕੇ ਗੱਲ ਕਰਨਾ ਮੌਤ ਨੂੰ ਸਹੇੜਨਾ ਹੁੰਦਾ ਹੈ। ਗੁਰੂ ਨਾਨਕ ਨੇ ਹਰ ਸੀਮਾ ਤੋੜੀ, ਅਸੀਮ ਦੀ ਗੱਲ ਲਈ ਅਤੇ ਉਸ ਲਈ ਮੌਤ ਦੀ ਵੀ ਪ੍ਰਵਾਹ ਨਹੀਂ ਕੀਤੀ। ਇਹ ਅਸੀਮ ਹੋਣਾ ਹੀ ਵਿਸ਼ਵ ਦ੍ਰਿਸ਼ਟੀ ਦੀ ਸਿਰਜਨਾ ਹੈ।

(੫)

ਗੁਰੂ ਨਾਨਕ ਦੇਵ ਜੀ ਦੀ ਵਿਸ਼ਵ ਦ੍ਰਿਸ਼ਟੀ ਦਾ ਸਭ ਤੋਂ ਅਹਿਮ ਪਹਿਲੂ ਸੰਬਾਦ (Dialogue) ਹੈ। ਉਹ ਪਹਿਲੇ ਧਰਮ ਗੁਰੂ ਹਨ ਜਿਹਨਾਂ ਨੇ ਅੰਤਰ-ਧਾਰਮਕ ਸੰਬਾਦ ਸ਼ੁਰੂ ਕੀਤਾ ਅਤੇ ਇਹਨਾਂ ਸੱਚ ਤੇ ਨਿਆਂ ਦੀ ਗੱਲ ਨੂੰ ਹਰ ਤਰ੍ਹਾਂ ਦੀਆਂ ਹੱਦਬੰਦੀਆਂ ਨੂੰ ਪਾਰ ਕਰਕੇ ਮਨੁਖ ਮਾਤਰ ਤਕ ਪਹੁੰਚਾਇਆ। ਸੰਬਾਦ ਦੀ ਵਿਧੀ ਨਾਲ ਗੁਰੂ ਸਾਹਿਬ ਨੇ ਵਿਰੋਧੀ ਤੋਂ ਵਿਰੋਧੀ ਵਿਚਾਰ ਵਾਲੀ ਧਿਰ ਨੂੰ ਪ੍ਰਭਾਵਿਤ ਕੀਤਾ ਅਤੇ ਉਸ ਨਾਲ ਸਾਂਝ ਸਥਾਪਿਤ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ। ਅਸਲ ਵਿਚ ਸੰਸਾਰ ਦੀ ਸਭ ਤੋਂ ਪ੍ਰਬਲ ਹਕੀਕਤ ਉਸ ਦੀ ਵਿਭਿੰਨਤਾ ਹੈ ਅਤੇ ਵਿਭਿੰਨਤਾ ਵੀ ਐਸੀ ਜਿਸ ਨੂੰ ਕੋਈ ਮੇਟ ਨਹੀਂ ਸਕਦਾ। ਇਤਿਹਾਸ ਵਿਚ ਬੜੇ ਦੌਰ ਐਸੇ ਆਏ ਹਨ ਜਦੋਂ ਧਰਮ ਤੇ ਰਾਜ ਦੀਆਂ ਸ਼ਕਤੀਆਂ ਨੇ ਇਸ ਵਿਭਿੰਨਤਾ ਨੂੰ ਮੁਕਾਉਣ ਲਈ ਸਿਰ-ਧੜ ਦੀ ਬਾਜ਼ੀ ਲਾ ਦਿਤੀ। ਪਰ ਅੱਜ ਇਹ ਹਕੀਕਤ ਜੱਗ ਜ਼ਾਹਿਰ ਹੈ ਕਿ ਕੋਈ ਵੀ ਹਿੰਸਕ ਤੋਂ ਹਿੰਸਕ ਤਾਕਤ ਜਾਂ ਮੁਹਿੰਮ ਇਸ ਨਿਸ਼ਾਨੇ ਨੂੰ ਪ੍ਰਾਪਤ ਕਰਨ 'ਚ ਸਫਲ ਨਹੀਂ ਹੋ ਸਕਦੀ। ਵਿਭਿੰਨਤਾ ਹਮੇਸ਼ਾ ਕਾਇਮ ਰਹੀ ਹੈ ਅਤੇ ਹਮੇਸ਼ਾ ਰਹੇਗੀ, ਕਿਉਂਕਿ ਇਹ ਕੁਦਰਤੀ ਨੇਮ ਹੈ ਅਤੇ ਸੰਸਾਰ ਦੀ ਖ਼ੂਬਸੂਰਤੀ ਦਾ ਰਾਜ਼ ਹੈ। ਪਰ ਵਿਭਿੰਨਤਾ ਟਕਰਾਅ ਨਾ ਬਣ ਜਾਵੇ, ਇਕ ਦੂਜੇ ਦੀ ਹੋਂਦ ਨੂੰ ਖ਼ਤਰਾ ਪੈਦਾ ਨਾ ਕਰ ਦੇਵੇ, ਹਿੰਸਾ ਤੇ ਅਸ਼ਾਂਤੀ ਨੂੰ ਜਨਮ ਨਾ ਦੇਵੇ —ਇਸ ਲਈ ਜ਼ਰੂਰੀ ਹੁੰਦਾ ਹੈ ਆਪਸੀ ਸੰਬਾਦ। ਗੁਰੂ ਨਾਨਕ ਨੇ ਵਿਭਿੰਨਤਾ ਦੀ ਖ਼ੂਬਸੂਰਤੀ ਕਾਇਮ ਰਖਦਿਆਂ ਆਪਸੀ ਸੰਬਾਦ ਰਾਹੀਂ ਵਖ ਵਖ ਧਰਮਾਂ ਤੇ ਸਮਾਜਕ ਇਕਾਈਆਂ ਵਿਚਕਾਰ ਇਕ ਵਿਆਪਕ ਸਾਂਝ ਸਥਾਪਿਤ ਕਰਨ ਦਾ ਕੰਮ ਕੀਤਾ।

ਸੰਬਾਦ ਦੀ ਪੱਧਤੀ ਨੂੰ ਅਪਨਾਉਣ ਲਈ ਕੁਝ ਸ਼ਰਤਾਂ ਹੁੰਦੀਆਂ ਹਨ। ਪਹਿਲੀ ਸ਼ਰਤ ਵਖ ਵਖ ਧਰਮਾਂ ਤੇ ਧਾਰਮਕ ਵਿਸ਼ਵਾਸਾਂ ਦੀ ਭਿੰਨਤਾ ਨੂੰ ਮੰਨਣਾ ਹੁੰਦਾ ਹੈ। ਸੰਬਾਦ ਦਾ ਮਕਸਦ ਉਹਨਾਂ ਦਾਇਰਿਆਂ ਨੂੰ ਲੰਘਣਾ ਹੁੰਦਾ ਹੈ ਜਿਹੜੇ ਇਕ ਧਰਮ ਤੇ ਸਭਿਆਚਾਰ ਦੇ ਲੋਕਾਂ ਨੇ ਆਲੇ-ਦੁਆਲੇ ਖਿੱਚੇ ਹੋਏ ਹੁੰਦੇ ਹਨ। ਉਹਨਾਂ ਰੁਕਾਵਟਾਂ ਨੂੰ ਪਾਰ ਕਰਨਾ ਹੁੰਦਾ ਹੈ ਜਿਹਨਾਂ ਨੂੰ ਇਕ ਧਰਮ ਦੇ ਵਿਸ਼ਵਾਸੀ ਲੋਕਾਂ ਨੇ ਖੜ੍ਹਾ ਕੀਤਾ ਹੁੰਦਾ ਹੈ। ਗੁਰੂ ਨਾਨਕ ਪਾਤਸ਼ਾਹ ਨੇ ਸਭ ਤੋਂ ਪਹਿਲਾਂ ਦੁਨੀਆਂ ਵਿਚ ਧਰਮਾਂ ਤੇ ਵਿਸ਼ਵਾਸਾਂ ਦੀ ਬਹੁਲਤਾ ਨੂੰ ਸਵੀਕਾਰ ਕੀਤਾ। ਫਿਰ ਵਖ ਵਖ ਅਕੀਦੇ ਦੇ ਲੋਕਾਂ ਦੇ ਧਰਮ ਅਸਥਾਨਾਂ ਦੀ ਯਾਤਰਾ ਕੀਤੀ, ਉਹਨਾਂ ਦੇ ਧਾਰਮਕ ਤੇ ਸਭਿਆਚਾਰਕ ਸਮਾਰੋਹਾਂ ਵਿਚ ਹਿੱਸਾ ਲਿਆ ਅਤੇ ਉਹਨਾਂ ਦੇ ਧਰਮ ਆਗੂਆਂ ਨਾਲ ਵਾਰਤਾਲਾਪ ਅਰੰਭ ਕੀਤਾ। ਇਸ ਤਰ੍ਹਾਂ ਸੰਬਾਦ ਦੀ ਸ਼ੁਰੂਆਤ ਹੋਈ।

ਸੰਬਾਦ ਲਈ ਇਹ ਵੀ ਜ਼ਰੂਰੀ ਹੈ ਸਾਂਝ ਦਾ ਆਧਾਰ ਲੱਭਿਆ ਜਾਵੇ। ਜੇ ਇਕ ਦੂਜੇ ਦੇ ਵਖਰੇਵੇਂ ਭਾਲਣ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਸੰਬਾਦ ਨਹੀਂ ਹੋ ਸਕਦਾ ਜਾਂ ਟੁਟ ਜਾਂਦਾ ਹੈ। ਸੰਬਾਦ ਦੀ ਸਫਲਤਾ ਸਮਾਨਤਾਵਾਂ (Similarities) ਖੋਜਣ ਵਿਚ ਹੈ ਅਤੇ ਇਹ ਤਾਹੀਓਂ ਹੋ ਸਕਦਾ ਹੈ ਜੇ ਗੁਣਾਂ ਦੀ ਸਾਂਝ ਕਰਨ ਦਾ ਫੈਸਲਾ ਕਰ ਲਿਆ ਜਾਏ ਅਤੇ ਇਕ ਦੂਜੇ ਦੇ, ਸਮਝੇ ਜਾਣ ਵਾਲੇ, ਔਗੁਣਾਂ ਨੂੰ ਵਿਸਾਰ ਦਿਤਾ ਜਾਵੇ। ਗੁਰੂ ਨਾਨਕ ਦੇਵ ਦਾ ਇਹ ਫ਼ੁਰਮਾਨ ਸੰਬਾਦ ਲਈ ਬਹੁਤ ਕਾਰਗਰ ਹੈ:

ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ ॥[12]

ਗੁਰੂ ਨਾਨਕ ਪਾਤਸ਼ਾਹ ਅਨੁਸਾਰ ਇਹ ਵੀ ਜ਼ਰੂਰੀ ਹੈ ਕਿ ਆਪਣੇ ਵਿਚਾਰ ਤੋਂ ਵਧ ਦੂਜੇ ਦੇ ਵਿਚਾਰ ਨੂੰ ਮਹੱਤਵ ਦਿਤਾ ਜਾਵੇ। ਪਹਿਲਾਂ ਸੁਣਿਆ ਜਾਵੇ ਤੇ ਫਿਰ ਕੁਝ ਕਿਹਾ ਜਾਵੇ। ਜਦੋਂ ਦੂਜੇ ਦੀ ਗੱਲ ਸੁਨਣ ਨੂੰ ਪ੍ਰਾਥਮਿਕਤਾ ਨਾ ਦਿਤੀ ਜਾਵੇ ਤਾਂ ਵਾਦ-ਵਿਵਾਦ ਪੈਦਾ ਹੋ ਜਾਂਦਾ ਹੈ, ਸੰਬਾਦ ਦੀ ਪ੍ਰਕਿਰਿਆ ਰੁਕ ਜਾਂਦੀ ਹੈ। ਗੁਰੂ ਦੇ ਇਸ ਵਾਕ ਵਿਚ ਸੁਨਣ ਨੂੰ ਪਹਿਲ ਦੇਣ ਪਿਛੇ ਸ਼ਾਇਦ ਇਹੋ ਭਾਵਨਾ ਕੰਮ ਕਰ ਰਹੀ ਹੈ:

ਜਬ ਲਗੁ ਦੁਨੀਆ ਰਹੀਐ ਨਾਨਕ
ਕਿਛੁ ਸੁਣੀਐ ਕਿਛੁ ਕਹੀਐ ॥[13]

ਅਸਲ ਵਿਚ ਸੰਬਾਦ ਰਾਹੀਂ ਸਾਂਝਾਂ ਦੀ ਪਛਾਣ ਕੀਤੀ ਜਾਂਦੀ ਹੈ ਅਤੇ ਫਿਰ ਇਕ ਖੁਲ੍ਹੀ ਡੁਲ੍ਹੀ ਸਾਂਝ ਰਾਹੀਂ ਵਿਸ਼ਵ ਦ੍ਰਿਸ਼ਟੀ ਸਿਰਜੀ ਜਾਂਦੀ ਹੈ। ਭਾਰਤੀ ਪ੍ਰੰਪਰਾ ਵਿਚ ਅਤੇ ਖਾਸ ਤੌਰ ਤੇ ਮੱਧਕਾਲੀ ਭਾਰਤੀ ਇਤਿਹਾਸ ਵਿਚ 'ਸ਼ਾਸਤਰਾਥ' ਤਾਂ ਮਿਲਦਾ ਹੈ ਪਰ 'ਸੰਬਾਦ' ਨਹੀਂ। ਸ਼ਾਸਤਰਾਥ ਦਾ

ਮਕਸਦ ਵਿਰੋਧੀ ਨੂੰ ਨੀਵਾਂ ਦਿਖਾਉਣਾ, ਉਸ ਦੇ ਦੋਸ਼ ਕੱਢਣਾ ਅਤੇ ਉਸ ਉਪਰ ਜਿੱਤ ਪ੍ਰਾਪਤ ਕਰਨਾ ਹੁੰਦਾ ਹੈ। ਹਉਮੈ-ਗ੍ਰਸਤ ਇਸ ਪਰੰਪਰਾ ਨੇ ਧਰਮਾਂ, ਧਰਮ ਵਿਦਵਾਨਾਂ ਤੇ ਵਿਚਾਰਕਾਂ ਅਤੇ ਵਖ ਵਖ ਧਰਮ ਦੇ ਪੈਰੋਕਾਰਾਂ ਵਿਚਕਾਰ ਈਰਖਾ, ਦਵੇਸ਼ ਤੇ ਕੁੜੱਤਣ ਪੈਦਾ ਕੀਤੀ ਅਤੇ ਮਨੁਖ-ਮਨੁਖ ਵਿਚਕਾਰ ਵੰਡੀਆਂ ਨੂੰ ਟਕਰਾਅ ਦਾ ਰੂਪ ਦੇ ਦਿਤਾ। ਗੁਰੂ ਨਾਨਕ ਪਾਤਸ਼ਾਹ ਨੇ ਇਸ ਬਿਖੜੀ ਸਥਿਤੀ ਵਿਚ, ਜਦੋਂ ਕੋਈ ਇਕ ਦੂਜੇ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਸੀ, ਆਪਣੀ ਸੰਬਾਦ ਦੀ ਵਿਧੀ ਨਾਲ ਮਨੁਖੀ ਸਾਂਝ ਨੂੰ ਪਰਿਪਕ ਕੀਤਾ।

(੬)

ਗੁਰੂ ਨਾਨਕ ਦੇਵ ਜੀ ਦੀ ਸੰਬਾਦ ਵਿਧੀ ਵੀ ਵਿਲੱਖਣ ਹੈ। ਉਸ ਦੀ ਆਪਣੀ ਸੁਹਜਤਾ ਹੈ। ਸੰਬਾਦ ਵਿਚ ਗੁਰੂ ਜੀ ਸ਼ਾਂਤ ਬਣੇ ਰਹਿੰਦੇ ਹਨ ਅਤੇ ਅਤਿ ਨਿਮਰਤਾ ਤੇ ਸਤਿਕਾਰ ਨਾਲ ਦੂਜੇ ਪੱਖ ਨੂੰ ਆਪਣੀ ਗੱਲ ਕਹਿਣ ਦਿੰਦੇ ਹਨ। ਕਿਤੇ ਇਹ ਪ੍ਰਭਾਵ ਨਹੀਂ ਦਿੰਦੇ ਕਿ ਉਹਨਾਂ ਪਾਸ ਕੋਈ ਰੱਬੀ ਸ਼ਕਤੀ ਜਾਂ ਅਗੰਮੀ ਗਿਆਨ ਹੈ। ਖੁਦ-ਬ-ਖੁਦ ਅਗਲਾ ਆਪਣੀ ਜਗਿਆਸਾ ਪ੍ਰਗਟ ਕਰਦਾ ਹੈ ਅਤੇ ਫਿਰ ਕਾਇਲ ਹੋ ਕੇ ਗੁਰੂ ਦੀ ਗੱਲ ਨੂੰ ਗ੍ਰਹਿਣ ਕਰਦਾ ਹੈ। ਸਿੱਧਾਂ ਨਾਲ ਸੰਬਾਦ ਗੁਰੂ ਜੀ ਦੀ ਸੰਬਾਦ ਵਿਧੀ ਦਾ ਸਭ ਤੋਂ ਵਧੀਆ ਉਦਾਹਰਣ ਹੈ। ਇਸ ਵਿਚ "ਚਰਚਾ ਕਰਨ ਵਾਲੇ ਵਿਅਕਤੀਆ ਦਾ ਮਾਨਸਿਕ ਸੰਤੁਲਨ ਅਤੇ ਠਹਿਰਾਓ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ?" ਗੁਰੂ ਨਾਨਕ ਜੀ ਖੁਦ ਇਸਦਾ ਸਭ ਤੋਂ ਵਧੀਆ ਉਦਾਹਰਣ ਹੋ ਨਿਬੜਦੇ ਹਨ। 'ਸਿਧ ਗੋਸਟਿ' ਦੇ ਅਰੰਭ ਵਿਚ ਹੀ ਸੁਆਲਾਂ-ਜੁਆਬਾਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ। ਚਰਪਟ ਜੋਗੀ ਪ੍ਰਸ਼ਨ ਕਰਦਾ ਹੈ "ਹੇ ਨਾਨਕ, ਇਹ ਸੰਸਾਰ ਨਾ ਤਰਿਆ ਜਾ ਸਕਣ ਵਾਲਾ ਬੜਾ ਵਿਸ਼ਾਲ ਸਾਗਰ ਹੈ, ਇਸ ਤੋਂ ਪਾਰ ਕਿਵੇਂ ਹੋਇਆ ਜਾਏ? ਇਸ ਬਾਰੇ ਆਪਣੇ ਮਨ ਦੇ ਸੱਚੇ ਵਿਚਾਰ ਦੱਸੋ।" ਗੁਰੂ ਨਾਨਕ ਦਾ ਆਤਮ ਵਿਸ਼ਵਾਸ, ਸ਼ਾਲੀਨਤਾ ਅਤੇ ਸੱਚਾਈ ਭਰਪੂਰ ਉੱਤਰ ਸਿੱਖ ਧਰਮ ਵਿਚ ਸੰਬਾਦ ਦੇ ਸਰੂਪ ਤੇ ਪਰੰਪਰਾ ਨੂੰ ਸਪਸ਼ਟ ਰੂਪ ਵਿਚ ਸਾਹਮਣੇ ਲਿਆਉਂਦਾ ਹੈ। ਗੁਰੂ ਨਾਨਕ ਜੀ ਉਤਰ ਦਿੰਦੇ ਹਨ ਕਿ "ਹੇ, ਜੋਗੀ, ਤੁਸੀਂ ਜੋ ਮੈਥੋਂ ਪੁਛ ਰਹੇ ਹੋ ਉਸ ਦਾ ਅਰਥ ਆਪ ਚੰਗੀ ਤਰ੍ਹਾਂ ਬੁੱਝ ਰਹੇ ਹੋ। ਇਸ ਲਈ ਇਸ ਦਾ ਕੀ ਉੱਤਰ ਦਿਤਾ ਜਾਵੇ। ਮੈਂ ਸੱਚ ਕਹਿੰਦਾ ਹਾਂ ਕਿ ਤੁਸੀਂ ਇਸ ਸੰਸਾਰ ਸਾਗਰ ਨੂੰ ਪਾਰ ਕਰ ਚੁਕੇ ਹੋ, ਮੈਂ ਤੁਹਾਡੇ ਮਾਰਗ ਵਿਚ ਕੀ ਦੋਸ਼ ਲੱਭਾਂ? ਹਾਂ, ਤੁਸੀਂ ਮੈਨੂੰ ਮੇਰਾ ਮਾਰਗ ਪੁਛਿਆ ਹੈ ਉਹ ਮੈਂ ਜ਼ਰੂਰ ਦਸਾਂਗਾ। ਜਿਸ ਤਰ੍ਹਾਂ ਜਲ ਵਿਚ ਕਮਲ ਆਪਣੇ ਪੱਤੇ ਅਭਿੱਜ ਰੱਖ ਕੇ ਨਿਰਮਲ ਬਣਿਆ ਰਹਿੰਦਾ ਹੈ ਅਤੇ ਮੁਰਗਾਬੀ ਪਾਣੀ ਵਿਚ ਤਰਦੀ ਵੀ ਰਹਿੰਦੀ ਹੈ ਪਰ ਆਪਣੇ ਖੰਬ ਨਹੀਂ ਭਿੱਜਣ ਦਿੰਦੀ, ਇਸੇ ਤਰ੍ਹਾਂ ਸੁਰਤ ਨੂੰ ਸ਼ਬਦ ਵਿਚ ਲੀਨ ਕਰਕੇ, ਸੰਸਾਰ ਵਿਚ ਸਾਰੇ ਕਾਰ-ਵਿਹਾਰ ਕਰਦਿਆਂ ਹੋਇਆਂ, ਸੰਸਾਰ ਸਾਗਰ ਨੂੰ ਪਾਰ ਕਰੀਦਾ ਹੈ।"[14] ਗੁਰੂ ਨਾਨਕ ਦੇ ਇਸ ਸੰਬਾਦ ਨੂੰ ਬਾਣੀ ਵਿਚ ਇਸ ਤਰ੍ਹਾਂ ਦਰਜ ਕੀਤਾ ਗਿਆ ਹੈ:

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰ ਪਾਈਐ ਪਾਰੋ ॥
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥

ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥
ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ।
ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ।
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ।[15]

(੭)

ਗੁਰੂ ਨਾਨਕ ਦੇਵ ਜੀ ਦੀ ਵਿਸ਼ਵ ਦ੍ਰਿਸ਼ਟੀ ਦਾ ਇਕ ਜ਼ਰੂਰੀ ਪਛਾਣ ਚਿੰਨ੍ਹ ਇਹ ਵੀ ਹੈ ਕਿ ਉਹਨਾਂ ਧਰਮ ਦੀ ਵਿਅਕਤੀਵਾਦਿਤਾ ਨੂੰ ਠੱਲ੍ਹ ਪਾ ਕੇ ਉਸਦੀ ਸਮਾਜਕਤਾ ਉਪਰ ਜ਼ੋਰ ਦਿਤਾ। ਗੁਰੂ ਸਾਹਿਬ ਦੇ ਸਮਕਾਲੀ ਦੌਰ ਵਿਚ ਹੋ ਇਹ ਰਿਹਾ ਸੀ ਕਿ ਧਰਮੀ ਬੰਦੇ ਸੰਸਾਰ ਦੀ ਕਾਰ-ਵਿਹਾਰ ਤੋਂ ਉਪਰਾਮ ਆਪਣੇ ਵਿਅਕਤੀਗਤ ਕਲਿਆਣ ਲਈ ਧਰਮ ਸਾਧਨਾ ਵਿਚ ਲਗੇ ਹੋਏ ਸਨ। ਇਹ ਧਰਮ ਸਾਧਨਾ ਜਾਂ ਤਾਂ ਘਰਾਂ ਦੇ ਅੰਦਰ, ਬਾਹਰਲੇ ਸੰਸਾਰ ਕੋਲੋਂ ਤੋੜ-ਵਿਛੋੜਾ ਕਰਕੇ ਹੋ ਰਹੀ ਸੀ ਜਾਂ ਸੰਸਾਰ ਤੋਂ ਦੂਰ ਜਾ ਕੇ ਪਹਾੜਾਂ--ਜੰਗਲਾਂ ਦੀਆਂ ਕੰਧਰਾਂ ਵਿਚ। ਆਪਣੇ ਆਲੇ-ਦੁਆਲੇ ਦੇ ਸਮਾਜ ਅਤੇ ਉਸ ਉਪਰ ਹਕੂਮਤ ਕਰਨ ਵਾਲੇ ਰਾਜ ਨਾਲ, ਧਰਮੀ ਲੋਕਾਂ ਦਾ ਕੋਈ ਸਰੋਕਾਰ ਨਹੀਂ ਸੀ। ਧਰਮ ਦੇ ਇਸੇ ਸੁਆਰਥੀ ਨਜ਼ਰੀਏ ਕਾਰਨ ਦਿਨ-ਬ-ਦਿਨ ਆਮ ਲੋਕਾਂ ਦੇ ਕਸ਼ਟਾਂ ਵਿਚ ਵਾਧਾ ਹੋ ਰਿਹਾ ਸੀ ਅਤੇ ਕੋਈ ਉਹਨਾਂ ਦੀ ਬਾਂਹ ਫੜਨ ਵਾਲਾ ਨਹੀਂ ਸੀ। ਐਸੀ ਸਥਿਤੀ ਵਿਚ ਲੋੜ ਸੀ—ਕ੍ਰਾਂਤੀ ਦੀ, ਕ੍ਰਾਂਤੀ ਧਰਮ ਨੂੰ ਵਿਅਕਤੀਗਤ ਸੁਆਰਥ ਤੋਂ ਕੱਢ ਕੇ ਸਮਾਜਕ ਹਿੱਤ ਲਈ ਕਾਰਜਸ਼ੀਲ ਕਰਨ ਦੀ,

ਧਰਮ ਦੇ ਵਿਅਕਤੀਵਾਦ ਦੀ ਥਾਂ ਤੇ ਧਰਮ ਦੇ ਸਮਾਜਵਾਦ ਨੂੰ ਕਾਇਮ ਕਰਨ ਦੀ।

ਗੁਰੂ ਸਾਹਿਬਾਨ ਨੇ ਇਸ ਖਲਾਅ ਨੂੰ ਪੂਰ ਕਰਦਿਆਂ ਸਮਾਜੀ ਤੇ ਰਾਜਸੀ ਜੀਵਨ ਵਿਚ ਸਰਗਰਮ ਭੂਮਿਕਾ ਨਿਭਾਈ। ਲੋਕਾਂ ਦੇ ਦੁਖ ਦਰਦ ਦੇ ਭਾਈਵਾਲ ਬਣ ਕੇ ਉਹਨਾਂ ਦੀਆਂ ਤਕਲੀਫਾਂ ਤੇ ਸਮਸਿਆਵਾਂ ਦਾ ਹੱਲ ਲੱਭਣ ਦੀ ਕੋਸ਼ਿਸ਼ ਕੀਤੀ—ਜਿਹੜੀਆਂ ਸਮਾਜਕ ਤੇ ਰਾਜਨੀਤਕ ਬਣਤਰਾਂ ਅਤੇ ਉਹਨਾਂ ਦੀ ਕਾਰਗੁਜ਼ਾਰੀਆਂ ਕਰਕੇ ਪੈਦਾ ਹੋਈਆਂ ਸਨ। ਗੁਰੂ ਸਾਹਿਬ ਦੀ ਇਹ ਨਿਵੇਕਲੀ ਸੋਚ ਸੀ ਕਿ ਉਹ ਧਰਮ-- ਜਿਹੜਾ ਸਿਰਫ ਪਰਲੋਕ ਦੀ ਗੱਲ ਕਰਦਾ ਹੈ ਅਤੇ ਇਸ ਲੋਕ ਵਿਚਲੇ ਲੋਕਾਂ ਦੀਆਂ ਭਾਵਨਾਵਾਂ ਦੀ ਅਵਹੇਲਨਾ ਕਰਦਾ ਹੈ ਜਾਂ ਉਹਨਾਂ ਪ੍ਰਤੀ ਉਦਾਸੀਨ ਹੈ-ਅਸਲ ਵਿਚ ਧਰਮ ਨਹੀਂ ਸਹਿਜ ਪਾਖੰਡ ਤੇ ਵਿਖਾਵਾ ਹੈ। ਐਸਾ ਧਰਮ ਲੋਕਾਂ ਲਈ ਅਪ੍ਰਸੰਗਿਕ ਹੈ, ਕੋਈ ਸਾਰਥਕਤਾ ਨਹੀਂ ਇਹੋ ਜਿਹੇ ਧਰਮ ਦੀ ਇਸ ਸੰਸਾਰ ਵਿਚ। ਗੁਰੂ ਸਾਹਿਬ ਦੇ ਧਾਰਮਕ ਖੇਤਰ ਵਿਚ ਰਾਜ ਤੇ ਸਮਾਜ ਬਦਲਣਾ ਸ਼ਾਮਲ ਸੀ। ਲੋਕ ਹਿਤ ਦੇ ਨਵੇਂ ਸਮਾਜ ਦੀ ਉਸਾਰੀ ਉਹਨਾਂ ਦੇ ਧਰਮ ਨਿਰਵਾਹ ਦਾ ਇਕ ਮਹਤਵਪੂਰਣ ਨਿਸ਼ਾਨਾ ਸੀ। ਅਨਿਆਈ ਤੇ ਅਤਿਆਚਾਰੀ ਰਾਜਿਆਂ ਦੇ ਹਿੰਸਕ ਵਤੀਰੇ ਦਾ ਟਾਕਰਾ ਕਰਨ ਦੀ ਜੁਰੱਅਤ ਪੈਦਾ ਕਰਨਾ ਗੁਰੂ ਸਾਹਿਬ ਦੇ ਧਰਮ ਪ੍ਰਚਾਰ ਦੇ ਕਾਰਜ ਦਾ ਹਿੱਸਾ ਸੀ। ਜਿਥੇ ਗੁਰੂ ਸਾਹਿਬਾਨ ਨੇ ਆਪਣੇ ਬੋਲਾਂ ਦੁਆਰਾ ਆਦਰਸ਼ਕ ਪੰਡਿਤ, ਮੁੱਲਾਂ, ਕਾਜ਼ੀ, ਸੰਨਿਆਸੀ, ਜੋਗੀ ਆਦਿ ਪਰਿਭਾਸ਼ਾ ਦੱਸੀ, ਉਥੇ ਰਾਜ ਤੇ ਸਮਾਜ ਦੀ ਵਿਵਸਥਾ ਚਲਾਉਣ ਵਾਲੇ ਆਗੂਆਂ ਲਈ ਲੋੜੀਂਦੇ ਗੁਣਾਂ ਦੀ ਵੀ ਵਜ਼ਾਹਤ ਕੀਤੀ। ਇਹ ਚੇਤਨਾ ਭਵਿੱਖ ਮੁਖੀ ਸੀ।

(੮)

ਵਿਸ਼ਵ ਦ੍ਰਿਸ਼ਟੀ ਭਵਿਖਮੁੱਖੀ ਹੁੰਦੀ ਹੈ। ਸਿਰਫ ਅਤੀਤ ਵਿਚ ਜੀਉਣ ਵਾਲੇ ਸਮਾਜ ਪਛੜ ਜਾਂਦੇ ਹਨ, ਸੰਤਾਪ ਝੱਲਦੇ ਹਨ ਅਤੇ ਆਪਣੀ ਸਾਰਥਕ ਹੋਂਦ ਗੁਆ ਬਹਿੰਦੇ ਹਨ। ਭਵਿੱਖ ਉਹਨਾਂ ਦਾ ਉੱਜਲ ਨਹੀਂ ਹੁੰਦਾ। ਅਤੀਤ ਨੂੰ ਲੰਘ ਕੇ, ਵਰਤਮਾਨ ਦੀਆਂ ਚੁਨੌਤੀਆਂ ਦੇ ਟਾਕਰੇ ਤੋਂ ਬਾਅਦ ਹੀ ਭਵਿਖ ਪ੍ਰਤੀ ਸੁਚੇਤ ਹੋਇਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਮਨੁਖ ਨੂੰ ਅਤੀਤ ਮੁਖਤਾ 'ਚੋਂ ਕੱਢਕੇ ਵਰਤਮਾਨ ਵਿਚ ਜੀਉਣ ਤੇ ਭਵਿਖਮੁੱਖੀ ਹੋਣ ਦੀ ਪ੍ਰੇਰਨਾ ਦਿਤੀ। ਮਨੁਖ ਵਿਚ ਵਰਤਮਾਨ ਦੀਆਂ ਚੁਨੌਤੀਆਂ (ਸਮਾਜਕ ਅਤੇ ਰਾਜਨੀਤਕ ਸਮੇਤ) ਦਾ ਸਾਹਮਣਾ ਕਰਨ ਦਾ ਜਜ਼ਬਾ ਪਰਿਪਕ ਕੀਤਾ।

ਅਸਲ ਵਿਚ ਗੁਰੂ ਨਾਨਕ ਦੇਵ ਜੀ ਨੇ ਕੇਵਲ ਮਿਥ ਵਿਚ ਜੀਉਣ ਵਾਲਿਆਂ ਨੂੰ ਇਤਿਹਾਸ ਵਿਚ ਜੀਉਣ ਦੀ ਜਾਚ ਸਿਖਾਈ। ਮਿਥਕ ਤੇ ਪੌਰਾਣਿਕ ਵਿਸ਼ਵਾਸਾਂ ਅਤੇ ਉਹਨਾਂ ਦੀਆਂ ਕਥਾ ਕਹਾਣੀਆਂ ਉਪਰ ਆਧਾਰਿਤ ਕਰਮ-ਕਾਂਡਾਂ ਦਾ ਗੁਰੂ ਸਾਹਿਬ ਨੇ ਵਿਰੋਧ ਕੀਤਾ। ਗੁਰੂ ਸਾਹਿਬ ਨੇ ਮਿਥ ਦੇ ਅਰਥ ਬਦਲ ਦਿਤੇ ਅਤੇ ਉਸ ਨੂੰ ਇਤਿਹਾਸ ਵਿਚ ਰੂਪਾਂਤਰਿਤ ਕਰ ਦਿਤਾ। ਐਸਾ ਇਸ ਲਈ, ਕਿਉਂਕਿ ਉਹ ਭਾਰਤੀ ਮਨੁਖ ਦੀ ਮਾਨਸਿਕਤਾ ਨੂੰ ਸਮਝਦੇ ਸਨ। ਉਹ ਉਸਦੀ ਚੇਤਨਾ ਨੂੰ ਸਹੀ ਦਿਸ਼ਾ ਪ੍ਰਦਾਨ ਕਰਨ ਲਈ ਉਸਦੇ ਅਵਚੇਤਨ ਨੂੰ ਜਾਗ੍ਰਤ ਕਰਨ ਦੀ ਚੇਸ਼ਟਾ ਕਰ ਰਹੇ ਸਨ। ਉਹਨਾਂ ਭਾਰਤੀ ਅਵਚੇਤਨ ਨਾਲ ਸਬੰਧਤ ਮਿਥਕ ਪ੍ਰਤੀਕਾਂ ਤੇ ਕਿਰਦਾਰਾਂ ਨੂੰ ਇਤਿਹਾਸਕ ਕਾਰਜਸ਼ੀਲਤਾ ਵਿਚ ਪ੍ਰਵਾਹਿਤ ਕਰ ਦਿਤਾ ਅਤੇ ਨਵੇਂ ਅਧਿਆਤਮਕ ਅਰਥ ਦੇ ਦਿਤੇ। ਇਹੋ ਕਾਰਨ ਹੈ ਗੁਰੂ ਸਾਹਿਬਾਨ ਦੀ ਬਾਣੀ ਵਿਚ ਮਿਥਕ ਤੇ ਪੌਰਾਣਿਕ ਕਿਰਦਾਰਾਂ ਦਾ ਜ਼ਿਕਰ ਤਾਂ ਹੈ, ਪਰ 'ਰਾਮ' ਉਹ ਰਾਮ ਨਹੀਂ, 'ਸ਼ਿਵ' ਉਹ ਸ਼ਿਵ ਨਹੀਂ, 'ਚੰਡੀ' ਉਹ ਚੰਡੀ ਨਹੀਂ, ਜਿਹੜੀ ਕੇਵਲ ਮਿਥਕ ਰੂਪ ਵਿਚ ਭਾਰਤੀ ਮਾਨਸਿਕਤਾ ਦੇ ਅਵਚੇਤਨ ਉਪਰ ਭਾਰੂ ਸੀ। ਇਸ ਸਾਰੇ ਤੋਂ ਭਾਵ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਕੇਵਲ ਮਿਥੀਕਲ ਨਹੀਂ ਹੈ, ਸਗੋਂ ਇਹ ਦ੍ਰਿਸ਼ਟੀ ਇਤਿਹਾਸ ਨਾਲ ਅਤੇ ਇਤਿਹਾਸ ਦੇ ਮਸਲਿਆਂ ਨਾਲ ਜੁੜੀ ਹੋਈ ਹੈ। ਮਨੁਖ ਦੀ ਰੋਜ਼-ਮੱਰਾਹ ਜ਼ਿੰਦਗੀ ਦੀਆਂ ਸਮਸਿਆਵਾਂ ਨਾਲ ਇਹ ਦ੍ਰਿਸ਼ਟੀ ਪੂਰੀ ਤਰ੍ਹਾਂ ਸਬੰਧਿਤ ਹੈ। ਗੁਰੂ ਨਾਨਕ ਦੇਵ ਜੀ ਦੀ ਇਹ ਦ੍ਰਿਸ਼ਟੀ ਮਿਥ ਤੋਂ ਹਟਾ ਕੇ ਇਤਿਹਾਸ ਦੀ ਹਕੀਕਤ ਨਾਲ ਜੋੜਦੀ ਹੈ; ਇਸ ਲਈ ਇਹ ਦ੍ਰਿਸ਼ਟੀ ਭਵਿਖਮੁੱਖੀ ਹੈ ਅਤੇ ਵਿਸ਼ਵ ਦ੍ਰਿਸ਼ਟੀ ਬਣ ਜਾਂਦੀ ਹੈ।

(੯)

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਧਰਮਾਂ ਦੇ ਇਤਿਹਾਸ ਵਿਚ ਇਕ ਨਵਾਂ ਤਜਰਬਾ ਪੇਸ਼ ਕੀਤਾ। ਧਾਰਮਕ, ਸਭਿਆਚਾਰਕ ਤੇ ਭੂਗੋਲਿਕ ਹੱਦਾਂ ਟੱਪ ਕੇ ਯੋਗੀ, ਸਿੱਧ, ਵੇਦਾਂਤੀ,

ਵੈਸ਼ਨਵ, ਬੋਧੀ, ਜੈਨੀ, ਸੂਫ਼ੀ, ਮੁੱਲਾਂ, ਪੰਡਤ, ਸਭ ਨਾਲ ਸੰਬਾਦ ਰਚਾਇਆ । ਇਥੋਂ ਤਕ ਕਿ ਮਾਣਸ ਖਾਣੇ ਕੌਡੇ ਵਰਗੇ ਰਾਖਸ਼ਾਂ, ਸੱਜਣ ਵਰਗੇ ਠੱਗਾਂ ਅਤੇ ਵਲੀ ਕੰਧਾਰੀ ਵਰਗੇ ਹੰਕਾਰੀਆਂ ਨੂੰ ਵੀ ਆਪਣੀ ਨਿਵੇਕਲੀ ਵਿਧੀ ਨਾਲ ਸਹੀ ਇਨਸਾਨੀ ਰਾਹ ਦਸਿਆ । ਇਸ ਵਿਚ ਵੀ ਕੋਈ ਸੰਦੇਹ ਨਹੀਂ ਕਿ ਰੱਬੀ ਪੈਗ਼ਾਮ ਨੂੰ ਲੋਕਾਂ ਤਕ ਪਹੁੰਚਾਣ ਲਈ ਗੁਰੂ ਨਾਨਕ ਦੇਵ ਜੀ ਨੇ ਜਿੰਨੀ ਕੁ ਉਹਨਾਂ ਸਮਿਆਂ 'ਚ ਯਾਤਰਾ ਕੀਤੀ ਉਸ ਦੀ ਇਤਿਹਾਸ ਵਿਚ ਕੋਈ ਮਿਸਾਲ ਨਹੀਂ ਮਿਲਦੀ । ਮਟਨ, ਪਾਕ-ਪਟਨ, ਹਰਿਦੁਆਰ, ਕੁਰੂਛੇਤਰ, ਬਨਾਰਸ, ਗਯਾ, ਪੁਰੀ, ਨੇਪਾਲ, ਲੰਕਾ, ਤਿੱਬਤ, ਮੱਕਾ, ਮਦੀਨਾ, ਬਗ਼ਦਾਦ, ਕਾਬਲ ਅਤੇ ਹੋਰ ਬਹੁਤ ਜੰਗਲੀ ਤੇ ਪਹਾੜੀ ਇਲਾਕੇ ਜਿਥੇ ਪਹੁੰਚਣਾਂ ਕਦਾਚਿਤ ਸੰਭਵ ਨਹੀਂ ਸੀ, ਗੁਰੂ ਜੀ ਨੇ ਪਹੁੰਚ ਕੇ ਰੱਬੀ ਸੁਨੇਹਾ ਦਿਤਾ । ਆਪਣੀਆਂ ਲੰਮੀਆਂ ਯਾਤਰਾਵਾਂ ਦੌਰਾਨ ਓਪਰੀ ਤੋਂ ਓਪਰੀ ਭਾਸ਼ਾ ਤੇ ਰਸਮੋ-ਰਿਵਾਜ਼ਾਂ ਵਾਲੇ ਲੋਕਾਂ ਨਾਲ ਸੰਬਾਦ ਕਰਕੇ ਗੁਰੂ ਜੀ ਨੇ ਆਪਣੀ ਵਿਸ਼ਵ ਦ੍ਰਿਸ਼ਟੀ ਦਾ ਇਜ਼ਹਾਰ ਤਾਂ ਕੀਤਾ ਹੀ, ਨਾਲ ਹੀ ਆਮ ਆਦਮੀ ਨੂੰ ਵੀ ਆਪਣਾ ਨਜ਼ਰੀਆ ਵਿਸਤ੍ਰਤ ਕਰਨ ਦਾ ਹੌਂਸਲਾ ਦਿਤਾ ਹੈ । ਗੁਰੂ ਜੀ ਨੇ ਧਰਮ, ਭਾਸ਼ਾ, ਜ਼ਾਤ, ਖੇਤਰ ਦੇ ਆਧਾਰ 'ਤੇ ਪਏ ਵਿਤਕਰੇ ਮੁਕਾ ਦਿਤੇ ਅਤੇ ਵਿੱਥਾਂ ਦੂਰ ਕਰ ਦਿਤੀਆਂ । ਇਸਤਰੀ ਨੂੰ ਬਰਾਬਰ ਦਾ ਦਰਜਾ ਤੇ ਸਮਾਜ ਵਿਚ ਆਦਰਯੋਗ ਸਥਾਨ ਦੁਆਇਆ । ਸੰਗੀਤ ਜਿਹੜਾ ਸਮਾਜ ਦੇ ਛੋਟੇ ਤਬਕੇ ਤਕ ਸੀਮਤ ਸੀ ਉਸਨੂੰ ਧਰਮ ਦਾ ਅੰਗ ਬਣਾ ਦਿਤਾ ਅਤੇ ਸੰਗੀਤ ਦੇ ਮਾਧਿਅਮ ਨਾਲ ਰੱਬੀ ਕਲਾਮ ਗਾਇਨ ਕਰਨ ਦੀ ਪਰੰਪਰਾ ਕਾਇਮ ਕਰ ਦਿਤੀ । ਧਰਮੀ ਲੋਕਾਂ ਨੂੰ ਵਿਅਕਤੀਗਤ ਕਲਿਆਣ ਦੀ ਥਾਂ ਤੇ ਸਮੁੱਚੇ ਸਮਾਜ ਦੇ ਕਲਿਆਣ ਲਈ ਕਾਰਜਸ਼ੀਲ ਹੋਣ ਦੀ ਪ੍ਰੇਰਣਾ ਦਿਤੀ । ਆਮ ਲੋਕਾਂ ਨੂੰ ਵੀ ਆਲੇ-ਦੁਆਲੇ ਦੇ ਸਮਾਜ ਤੇ ਰਾਜ ਪ੍ਰਤੀ ਜਾਗਰੂਕ ਕੀਤਾ । ਮਿਥਾਂ ਵਿਚ ਫਸੇ ਲੋਕਾਂ ਨੂੰ ਇਤਿਹਾਸ ਵਿਚ ਜੀਊਣਾ ਸਿਖਾਇਆ ।

ਪਰ, ਫਿਰ ਦੁਹਰਾਉਣਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਵਿਸ਼ਵ ਦ੍ਰਿਸ਼ਟੀ ਬੁਨਿਆਦੀ ਤੌਰ ਤੇ ਈਸ਼ਵਰ-ਵਾਦੀ ਹੈ । ਈਸ਼ਵਰ ਦੀ ਪਰਮ ਸੱਤਾ ਨੂੰ ਗੁਰੂ ਦੇ ਚਿੰਤਨ ਵਿਚ ਸਰਵੋਚਤਾ ਪ੍ਰਾਪਤ ਹੈ । ਇਸ ਤੋਂ ਖ਼ੂਬਸੂਰਤ ਉਦਾਹਰਣ ਕੀ ਹੋ ਸਕਦਾ ਹੈ ਉਹਨਾਂ ਦੀ ਵਿਸ਼ਵ ਦ੍ਰਿਸ਼ਟੀ ਦਾ, ਜਦੋਂ ਗੁਰੂ ਨਾਨਕ ਦੇਵ ਜੀ ਅਤਿ ਨਿਮਰ ਭਾਵ ਨਾਲ ਕਹਿੰਦੇ ਹਨ— "ਨਾਨਕ ਵਿਚਾਰਾ ਕੀ ਆਖ ਸਕਦਾ ਹੈ ? ਸਾਰਾ ਸੰਸਾਰ ਹੀ ਤੈਨੂੰ ਇਕ ਨੂੰ ਸਲਾਹ ਰਿਹਾ ਹੈ । ਨਾਨਕ ਦਾ ਸਿਰ ਤੇਰੀ ਸਿਫਤੋ ਸਲਾਹ ਕਰਨ ਵਾਲੇ ਬੰਦਿਆਂ ਦੇ ਕਦਮਾਂ ਤੇ ਹੈ ਭਾਵੇਂ ਤੈਨੂੰ ਕੋਈ ਕਿਸੇ ਵੀ ਨਾਂ ਨਾਲ ਯਾਦ ਕਰ ਰਿਹਾ ਹੈ । ਜਿਤਨੇ ਵੀ ਤੇਰੇ ਨਾਮ ਹਨ ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ" :

ਨਾਨਕੁ ਵੇਚਾਰਾ ਕਿਆ ਕਹੈ ॥
ਸਭੁ ਲੋਕੁ ਸਲਾਹੇ ਏਕ ਸੇ ॥
ਸਿਰੁ ਨਾਨਕ ਲੋਕਾ ਪਾਵ ਹੈ ॥
ਬਲਿਹਾਰੀ ਜਾਉ ਜੇਤੇ ਤੇਰੇ ਨਾਮ ਹੈ ॥[16]

---

## ਟਿੱਪਣੀਆਂ ਤੇ ਹਵਾਲੇ :


1. ਜਗਬੀਰ ਸਿੰਘ ਡਾ., ਗੁਰੂ ਨਾਨਕ ਬਾਣੀ ਵਿਚ ਨੈਤਿਕਤਾ ਦਾ ਸੰਕਲਪ, ਪੰਨਾ-39.
2. ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ-469.
3. ਉਹੀ, ਪੰਨਾ-13.
4. Guninder Kaur, Guru Nanak's vision of Universal Religion, Studies in Sikhism and Compera-tive Religion, April 1984, P-14.
5. ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ-350.
6. ਉਹੀ, ਪੰਨਾ-10.
7. ਵਾਰਾਂ ਭਾਈ ਗੁਰਦਾਸ ਜੀ.
8. Gupta, P Hari Ram, History of the Sikhs, Vol-1, P-57.
9. ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ-141.
10. ਉਹੀ, ਪੰਨਾ 1171.
11. ਵਾਰਾਂ ਭਾਈ ਗੁਰਦਾਸ ਜੀ.
12. ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ-765.
13. ਉਹੀ, ਪੰਨਾ-661.
14. ਜੋਧ ਸਿੰਘ ਡਾ., ਸਿੱਖ ਭਗਤੀ ਸਰੂਪ ਤੇ ਆਧਾਰ, ਪੰਨਾ-938.
15. ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ-938.
16. ਉਹੀ, 1168.




# JAYSON®

ELECTRIC MOTORS

FOR Agriculture, Domestic and Industrial Uses

EXHAUST FANS
9",12",15",18",24"
Our Range includes
ELECTRIC MOTORS
From 1/4 to 3 H.P. Single
Phase and 1/12 H.P. to
30 H.P. 3 Phase
Mono Block & Jet Pumps
1/2 H.P., 1 H.P., 2 H.P., 3 H.P.
Electric Motors can also
be made according to
Customer's Specifications













ONE YEAR GUARANTEE AGAINST ALL
MANUFACTURING DEFECTS

Manufactured by:
**Jayson Electric Co. (Regd.)**
WH-2, Phase-1, Sat Guru Ram Singh Marg.
Maya Puri Indl. Area, New Delhi-110064
Phones: 594536,532536 Resi.501634

---

ਵਰਿਆਮ ਲਈ ਸ਼ੁਭ ਇਛਾਵਾਂ :

ਸ. ਅਜੀਤ ਸਿੰਘ ਨਾਮਧਾਰੀ

# ਨਾਮਧਾਰੀ ਬ੍ਰਦਰਜ਼

## ਡਾਲਟਨਗੰਜ (ਬਿਹਾਰ)

# Namdhari Brothers

## DALTONGANJ

(Bihar)

Prop. :
S. AJIT SINGH NAMDHARI

---

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ

ਚੌਗਾਠਾਂ, ਦਰਵਾਜ਼ੇ, ਖਿੜਕੀਆਂ,
ਰੌਸ਼ਨਦਾਨ ਬਣਵਾਉਣ ਲਈ

ਅਤੇ

ਵਧੀਆ ਕਿਸਮ ਦਾ ਇਮਾਰਤੀ ਸਾਮਾਨ
ਖਰੀਦਣ ਲਈ

# ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ—ਜਸਬੀਰ ਸਿੰਘ)

ਅਕਹਿਰੀ ਪੁਲੀ, ਜਲੰਧਰ

ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ
ਤੇ ਲਾਭ ਪ੍ਰਾਪਤ ਕਰੋ ।

